ੴ ਸਤਿਗੁਰ ਪ੍ਰਸਾਦਿ ॥




# ਵਿਚਾਰ ਭੰਡਾਰ

## ਅਰਥਾਤ

## ਸੰਪ੍ਰਦਾਈ ਵਿਚਾਰ ਮਾਲਾ ਸਟੀਕ

ਕ੍ਰਿਤ ਕਵੀ ਅਨਾਥ ਦਾਸ ਜੀ।

ਲੇਖਕ ਗਿਆਨੀ ਹਰਬਸ ਸਿੰਘ 'ਨਿਰਮਲ'

ਲੇਖਕ ਤੇ ਪ੍ਰਕਾਸ਼ਕ

ਮਹੰਤ ਗਿਆਨੀ ਸੁਰਜੀਤ ਸਿੰਘ ਜੀ ਸੇਵਾ ਪੰਥੀ (ਰੇਵਾੜੀ ਵਾਲੇ)

ਡੇਰਾ ਸੇਵਾ ਪੰਥੀ ਆਸ਼ਰਮ ਸ਼ਹੀਦ ਊਧਮ ਸਿੰਘ ਨਗਰ

ਗਲੀ ਨੰ: 1, ਨੇੜੇ ਚਾਟੀਵਿੰਡ ਗੇਟ, ਅੰਮ੍ਰਿਤਸਰ।

ਪੁਸਤਕਾਂ ਮਿਲਣ ਦਾ ਪਤਾ

ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਗਲੀ ਨੰ: 8, ਬਾਗ ਰਾਮਾਨੰਦ, ਅੰਮ੍ਰਿਤਸਰ।

ਭੇਟਾ 100/-

ੴ ਵਾਹਿਗੁਰੂ ਜੀ ਕੀ ਫਤਹਿ ।।

# ਵਿਚਾਰ ਭੰਡਾਰ

ਅਰਥਾਤ

# ਸੰਪ੍ਰਦਾਈ ਵਿਚਾਰਮਾਲਾ ਸਟੀਕ

(ਕ੍ਰਿਤ ਕਵੀ ਅਨਾਥ ਦਾਸ ਜੀ)

(ਪਦ ਅਰਥ, ਅਰਥ, ਭਾਵ ਅਤੇ ਹੋਰ ਲੋੜੀਂਦੀ ਜਾਣਕਾਰੀ ਭਰਪੂਰ ਟੀਕਾ ਟਿੱਪਣੀਆਂ ਸਮੇਤ)

ਸੋਧਕ ਤੇ ਪ੍ਰਕਾਸ਼ਕ :

**ਸੱਚਖੰਡਵਾਸੀ ਸੰਤ ਬਾਬਾ ਕਿਰਪਾਲ ਸਿੰਘ ਜੀ**

ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸੱਤੇ ਵਾਲੀ, ਸ੍ਰੀ ਅੰਮ੍ਰਿਤਸਰ

ਤੋਂ ਵਰੋਸਾਏ

**ਮਹੰਤ ਗਿਆਨੀ ਸੁਰਜੀਤ ਸਿੰਘ ਸੇਵਾ ਪੰਥੀ**

1. ਡੇਰਾ ਸੇਵਾ ਪੰਥੀ ਆਸ਼ਰਮ, ਸ਼ਹੀਦ ਊਧਮ ਸਿੰਘ ਨਗਰ ਗਲੀ ਨੰ: 1, ਸ੍ਰੀ ਅੰਮ੍ਰਿਤਸਰ। ਫੋਨ : 482064
2. ਡੇਰਾ ਸੇਵਾ ਪੰਥੀ ਆਸ਼ਰਮ ਆਰ. ਐਲ. 275 ਮਾਡਲ ਟਾਊਨ ਰੇਵਾੜੀ, ਹਰਿਆਣਾ। ਫੋਨ : 51514

ਲੇਖਕ :

**ਗਿਆਨੀ ਹਰਬੰਸ ਸਿੰਘ 'ਨਿਰਮਲ'**

ਸਹਿਯੋਗੀ ਸੋਧਕ : ਸੰਤ ਸਲਵਿੰਦਰ ਸਿੰਘ 'ਸੇਵਾ-ਪੰਥੀ'

ਪੁਸਤਕਾਂ ਮਿਲਣ ਦਾ ਪਤਾ :

**ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ.**

ਗਲੀ ਨੰ: 8, ਬਾਗ ਰਾਮਾ ਨੰਦ, ਸ੍ਰੀ ਅੰਮ੍ਰਿਤਸਰ।

ਸੋਧਕ ਤੇ ਪ੍ਰਕਾਸ਼ਕ :

**ਮਹੰਤ ਗਿਆਨੀ ਸੁਰਜੀਤ ਸਿੰਘ ਸੇਵਾ ਪੰਥੀ**

ਲੇਖਕ :

**ਗਿਆਨੀ ਹਰਬੰਸ ਸਿੰਘ 'ਨਿਰਮਲ'**

ਪਹਿਲੀ ਵਾਰ: ਜੂਨ ੧੯੯੮ ੧੧੦੦

ਭੇਟਾ : ੧੦੦ /-

ਟਾਈਪ ਸੈਟਿੰਗ :
ਕੇ ਐਸ ਕੰਪਿਊਟਰ ਗ੍ਰਾਫਿਕਸ
ਰਾਣੀ ਬਾਜ਼ਾਰ, ਸ਼ਰੀਫਪੁਰਾ
ਅੰਮ੍ਰਿਤਸਰ।

# ਤ ਤ ਕ ਰਾ

# ਭੂਮਿਕਾ

ਵਿਚਾਰਮਾਲਾ ਗ੍ਰੰਥ ਦੇ ਲੇਖਕ ਸਾਧੂ ਅਨਾਥ ਦਾਸ ਜੀ ਕਸ਼ਮੀਰ ਰਿਹਾ ਕਰਦੇ ਸਨ। ਇਹਨਾਂ ਦਾ ਦੂਜਾ ਸਾਥੀ ਨਰੋਤਮ ਪੁਰੀ ਨਾਮੀਂ ਸੀ। ਇਹ ਦੋਨੋਂ ਕਸ਼ਮੀਰ ਵਾਦੀ ਵਿਚ ਕਾਫੀ ਸਮੇਂ ਤੋਂ ਇਕੱਠੇ ਰਹਿ ਰਹੇ ਸਨ।

ਅਨਾਥ ਦਾਸ ਜੀ ਸੁਘੜ ਕਵੀ ਹੁੰਦਿਆਂ ਇਕ ਪੁੱਜੇ ਹੋਏ ਉਦਾਸੀ ਤੇ ਵੈਰਾਗੀ ਸਾਧੂ ਸਨ। ਅਨਾਥ ਦਾਸ ਤੇ ਨਰੋਤਮ ਪੁਰੀ ਜੀ ਗਿਆਨ ਦੇਵ (ਮੋਨੀ ਜੀ) ਗੁਰੂ ਪਾਸੋਂ ਇੱਕੋ ਆਸ਼ਰਮ ਵਿਚ ਪੜ੍ਹੇ ਤੇ ਇੱਕੋ ਜਗ੍ਹਾ ਤਪ ਸਾਧਨਾ ਕਰਦੇ ਰਹੇ। ਉਥੇ ਕਾਫੀ ਲੰਮਾ ਸਮਾਂ ਬਤੀਤ ਕਰਨ ਤੋਂ ਬਾਅਦ ਨਰੋਤਮ ਜੀ ਦੇ ਮਨ ਵਿਚ ਆਇਆ ਕਿ ਬਿਹੰਗਮ ਨੂੰ ਇੱਕੋ ਜਗ੍ਹਾ 'ਤੇ ਹਮੇਸ਼ਾ ਨਹੀਂ ਟਿਕੇ ਰਹਿਣਾ ਚਾਹੀਦਾ। ਸਾਧੂ ਤੁਰਦੇ-ਫਿਰਦੇ ਹੀ ਚੰਗੇ ਲੱਗਦੇ ਨੇ। ਇਸੇ ਖਿਆਲ ਨਾਲ ਇਹਨਾਂ ਪਰਦੇਸ ਯਾਤਰਾ ਕਰਨ ਦਾ ਮਨ ਬਣਾ ਲਿਆ। ਇਹਨਾਂ ਆਪਣੇ ਮਨ ਦਾ ਫੁਰਨਾ ਅਨਾਥ ਦਾਸ ਜੀ ਦੇ ਵੀ ਅੱਗੇ ਰੱਖਿਆ ਤੇ ਆਗਿਆ ਮੰਗੀ। ਅਨਾਥ ਦਾਸ ਜੀ ਨੇ ਆਪਣੀ ਸਹਿਮਤੀ ਪ੍ਰਗਟਾ ਦਿੱਤੀ। ਸੋ ਨਰੋਤਮ ਪੁਰੀ ਜੀ ਇਥੋਂ ਪਰਦੇਸ ਰਟਨ ਲਈ ਚੱਲ ਪਏ।

ਚਲਦਿਆਂ-ਚਲਦਿਆਂ ਨਰੋਤਮ ਜੀ ਗੁਜਰਾਤ ਸਟੇਟ ਦੇ ਬਰੋਟਾ ਨਾਮੀਂ ਨਗਰ ਵਿਚ ਪੁੱਜ ਗਏ। ਸਾਧੂ ਸੁਭਾਵ ਤੇ ਸਾਦਾ ਜੀਵਨ, ਭਜਨੀਕ ਤੇ ਤਿਆਗ ਵਿਰਤੀ ਦੇਖ ਕੇ ਗੁਜਰਾਤੀ ਲੋਕਾਂ ਨੇ ਇਹਨਾਂ ਨੂੰ ਜੀ ਆਇਆਂ ਆਖਿਆ ਤੇ ਇਹਨਾਂ ਨੂੰ ਪਾ ਕੇ ਆਪਣੇ ਧੰਨ ਭਾਗ ਸਮਝੇ ਤੇ ਸਿਰ 'ਤੇ ਚੁੱਕ ਲਿਆ। ਬਸ ਫਿਰ ਕੀ ਸੀ ? ਇਹ ਨਰੋਤਮ ਜੀ ਉਨ੍ਹਾਂ ਦੇ ਹੀ ਹੋ ਰਹੇ। ਇਹਨਾਂ ਦਾ ਸੁਚੱਜਾ ਜੀਵਨ ਵੇਖ ਕੇ ਉਥੋਂ ਦਾ ਰਾਜਾ ਇਹਨਾਂ ਦਾ ਸ਼ਰਧਾਲੂ ਬਣ ਗਿਆ ਤੇ ਨਰੋਤਮ ਜੀ ਤੋਂ ਭਾਉ-ਭਗਤੀ ਸਬੰਧੀ ਵਿਚਾਰਾਂ ਸੁਣ-ਸੁਣ ਕੇ ਰਾਜੇ ਦਾ ਮਨ ਸ਼ੁੱਧ ਕੁੰਦਨ ਹੋ ਗਿਆ। ਰੋਜ਼ਾਨਾ ਸੰਗਤ ਜੁੜਦੀ ਤੇ ਰੱਬੀ ਵਿਚਾਰਾਂ ਚਲਦੀਆਂ। ਹੁਣ ਰਾਜੇ ਤੇ ਗੁਜਰਾਤ ਦੀ ਸੰਗਤ ਨੇ ਇਹਨਾਂ ਨੂੰ ਪੱਕੇ ਤੌਰ 'ਤੇ ਆਪਣੇ ਨਗਰ ਵਿਚ ਹੀ ਰਹਿਣ ਦੀ ਬੇਨਤੀ ਕੀਤੀ। ਭਾਵੇਂ ਇਹਨਾਂ ਦਾ ਮਨ ਤਾਂ ਨਹੀਂ ਸੀ ਪਰ ਸ਼ਰਧਾਲੂਆਂ ਦਾ ਪਿਆਰ ਦੇਖ ਕੇ ਆਪ ਨਾਂਹ ਨਾ ਕਰ ਸਕੇ।

ਕਾਫੀ ਸਮਾਂ ਬੀਤ ਜਾਣ 'ਤੇ ਇਕ ਦਿਨ ਬੈਠੇ-ਬੈਠੇ ਖਿਆਲ ਆਇਆ ਕਿ ਮੇਰੇ ਮਿੱਤਰ ਜੀ ਦਾ ਤਾਂ ਅੱਜ ਤਾਈਂ ਕੋਈ ਸੁਖ-ਸੁਨੇਹਾ ਜਾਂ ਚਿੱਠੀ-ਪੱਤਰ ਹੀ ਨਹੀਂ ਆਇਆ। ਉਦਾਸ ਹੋ ਸੋਚੀ ਪੈ ਗਏ। ਇਹਨਾਂ ਸੋਚਾਂ ਵਿਚ ਹੀ ਚਿੱਠੀ ਲਿਖਣ ਲੱਗ ਪਏ ਜਿਸ ਵਿਚ ਹੋਰ ਗੱਲਾਂ ਤੋਂ ਇਲਾਵਾ ਇਹ ਵੀ ਲਿਖਿਆ, "ਮੇਰੇ ਵਾਸਤੇ ਇਕ ਸੋਹਣੀ ਜਿਹੀ ਮਾਲਾ ਬਣਾ ਕੇ ਭੇਜੋ।" ਇਸ ਦਾ ਅੰਦਰੂਨੀ ਮਕਸਦ ਇਹ ਸੀ ਕਿ ਮਾਲਾ ਦੇ ਬਹਾਨੇ ਪਤਾ ਲੱਗ ਜਾਵੇਗਾ ਕਿ ਉਨ੍ਹਾਂ ਦਾ ਮਨ ਨਵਿਰਤੀ ਪੱਖ ਵਿਚ ਹੈ ਜਾਂ ਪਰਵਿਰਤੀ ਵਿਚ ? ਦੇਖੀਏ ਤਾਂ ਸਹੀ ਉਹ ਅਦ੍ਵੈਸ਼ ਵਾਦੀ ਹਨ ਜਾਂ ਕਿਤੇ ਦ੍ਵੈਸ਼ ਭਾਵਨਾ ਵਿਚ ਤਾਂ ਨਹੀਂ ਫਸ ਗਏ ? ਇਹ ਚਿੱਠੀ ਪੂਰੀ ਕਰਕੇ ਬੰਦ ਕਰਕੇ ਇਕ ਆਦਮੀ ਹੱਥ ਭੇਜੀ ਤੇ ਨਾਲ ਹੀ ਉੱਤਰ ਦੀ ਮੰਗ ਕੀਤੀ।

ਆਦਮੀ ਇਹ ਚਿੱਠੀ ਲੈ ਕੇ ਹੌਲੀ-ਹੌਲੀ ਕਸ਼ਮੀਰ ਜਾ ਪੁਜਾ। ਉਸ ਨੇ ਅਨਾਥ ਦਾਸ ਜੀ ਦੇ ਆਸ਼ਰਮ 'ਚ ਪੁੱਜ ਕੇ ਉਹ ਚਿੱਠੀ ਇਹਨਾਂ ਨੂੰ ਦਿੱਤੀ ਤੇ ਆਉਣ ਦਾ ਕਾਰਣ ਦੱਸਿਆ। ਅਨਾਥ ਜੀ ਨੇ ਆਪਣੇ ਮਿੱਤਰ ਨਰੋਤਮ ਜੀ ਦਾ ਸੁਖ ਅਨੰਦ ਪੁੱਛਿਆ। ਫਿਰ ਚਿੱਠੀ ਪੜ੍ਹੀ ਤਾਂ ਮਨ ਗਦ-ਗਦ ਹੋ ਗਿਆ। ਸਰੀਰ ਦਾ ਰੋਮ-ਰੋਮ ਖਿੜ ਗਿਆ। ਅੱਖਾਂ 'ਚੋਂ ਪਿਆਰ ਦੇ ਅੱਥਰੂ ਛਲਕ ਪਏ ਤੇ ਗਲਾ ਭਰ ਆਇਆ।

ਸਾਧੂ ਅਨਾਥ ਦਾਸ ਜੀ ਨੇ ਚਿੱਠੀ ਲਿਆਉਣ ਵਾਲੇ ਆਦਮੀ ਨੂੰ ਕੁਝ ਦਿਨ ਠਹਿਰਨ ਵਾਸਤੇ ਆਖਿਆ। ਚਿੱਠੀ ਦਾ ਪੂਰਾ ਭਾਵ ਸਮਝਣ ਤੋਂ ਬਾਅਦ ਉਨ੍ਹਾਂ ਇਹ ਵਿਚਾਰਮਾਲਾ ਨਾਮ ਦੀ ਪੁਸਤਕ ਲਿਖ ਕੇ ਆਪਣੇ ਸਾਥੀ ਨਰੋਤਮ ਪੁਰੀ ਨੂੰ ਭੇਜੀ। ਵਿਚਾਰਮਾਲਾ, ਜਿਸ ਵਿਚ ਵਿਚਾਰਾਂ ਦੀਆਂ ਲੜੀਆਂ ਹੋਣ, ਸੋ ਕਹੀਏ ਵਿਚਾਰਮਾਲਾ।

ਇਸ ਵਿਚਾਰਮਾਲਾ ਵਿਚ ਗੁਰੂ ਤੇ ਸਿੱਖ ਦਾ ਵਿਚਾਰ-ਵਟਾਂਦਰਾ ਲਿਖਿਆ ਹੈ। ਸਿੱਖ ਗੁਰੂ ਅੱਗੇ ਬੇਨਤੀ ਕਰਦਾ ਹੈ ਤੇ ਗੁਰੂ ਸਿੱਖ ਨੂੰ ਤਸੱਲੀਬਖਸ਼ ਉੱਤਰ ਦੇਂਦੇ ਹਨ, ਜਿਵੇਂ ਕਿ ਪਹਿਲੇ ਬਿਸ੍ਰਾਮ ਦੇ ਦੋਹਰਿਆਂ ਤੋਂ ਸਪੱਸ਼ਟ ਹੈ :

ਸਿਖਯੋਵਾਚ ॥

ਦੋਹਰਾ ॥ ਹੇ ਸਰਣਾਗਤਿ ਰਾਵਰੇ ਸ੍ਰੀ ਗੁਰ ਦੀਨ ਦਯਾਲ।........੧੨।

ਹੌ ਅਨਾਥ ਅਤਿਸੈ ਦੁਖੀ ਡਰਨੋ ਦੇਖਿ ਸਿਸਾਰੁ।.....੧੩।

ਹੌ ਬਿਖਈ ਅਤਿ ਅਜਿਤ ਮਨੁ ਨਾਹਿਨ ਹੇਤ ਅਭਯਾਸ ॥

ਤਾਂ ਤੇ ਪ੍ਰਭ ਤੁਮ ਪਦ ਸਰਣਿ ਹਰਹੁ ਕਠਿਨ ਜਗ ਤ੍ਰਾਸ ॥ ੨੫ ॥

ਅਤੇ ਸ੍ਰੀ ਗੁਰੋਵਾਚ ।।

ਸੁਨ ਸਿਖ ਉਤਮ ਸਿਖ ਕਹੂੰ ਜੌ ਚਾਹਤ ਨਿਜ ਸ੍ਰੇਯ।
ਜਗ ਬੰਧਨ ਇੱਛਤ ਮੁਚਨੋ ਤੌ ਸਤ ਸੰਗ ਕਰੇਯ।। ੨੬ ।।

**ਵਿਚਾਰਮਾਲਾ ਸਟੀਕ ਕਿਉਂ ਲਿਖਣਾ ਪਿਆ ?**

ਵਿਚਾਰਮਾਲਾ ਸਟੀਕ ਲਿਖਣ ਦਾ ਮੁੱਖ ਕਾਰਣ ਇਹ ਹੈ ਕਿ ਵਿਦਿਆਰਥੀ ਵਰਗ ਨੂੰ ਪੜ੍ਹਨ ਸਮੇਂ ਇਸ ਦੇ ਅਰਥ ਭਾਵ ਸਮਝਣ ਲਈ ਕੋਈ ਐਸੀ ਸਟੀਕ ਮਾਰਕੀਟ ਵਿਚ ਉਪਲਬਧ ਨਹੀਂ ਸੀ, ਜਿਸ ਵਿਚ ਪਦ ਅਰਥ ਤੇ ਅਰਥ ਭਾਵ ਨਿਖੇੜ ਕੇ ਦਿੱਤੇ ਗਏ ਹੋਣ।

ਦੂਜਾ, ਜਿੰਨੇ ਵੀ ਸਟੀਕ ਹੁਣ ਤੱਕ ਮਿਲਦੇ ਹਨ ਉਨ੍ਹਾਂ ਵਿਚ ਅਰਥ-ਭਾਵ ਤਾਂ ਮਿਲਦੇ ਹਨ ਪਰ ਇਹ ਸਮਝਣ ਵਿਚ ਬੜੀ ਮੁਸ਼ਕਿਲ ਆਉਂਦੀ ਹੈ ਕਿ ਕਿਹੜੇ ਪਦ ਦਾ ਕਿਹੜਾ ਅਰਥ ਹੈ ? ਇਸ ਕਰਕੇ ਸਧਾਰਨ ਪਾਠਕ ਦੀ ਸਹੂਲਤ ਨੂੰ ਮੁੱਖ ਰੱਖ ਕੇ ਇਹ ਸਟੀਕ ਤਿਆਰ ਕੀਤਾ ਗਿਆ ਹੈ।

ਤੀਜਾ, ਇਕ ਕਾਰਣ ਹੋਰ ਵੀ ਹੈ। ਉਹ ਇਹ ਕਿ ਇਨ੍ਹਾਂ ਭਾਸ਼ਾ ਦੇ ਗ੍ਰੰਥਾਂ ਦਾ ਮੂਲ ਇੰਨਾ ਵਿਗਾੜ ਦਿੱਤਾ ਗਿਆ ਹੈ ਜਿਸਦਾ ਅਰਥ ਕੀ ਪਾਠ ਵੀ ਸਮਝਣਾ ਕਾਫੀ ਮੁਸਕਲ ਹੋ ਗਿਆ ਹੈ। ਮੈਂ ਦਾਅਵਾ ਤਾਂ ਕੋਈ ਨਹੀਂ ਕਰਦਾ, ਪਰ ਸਰਲਤਾ ਸਬੰਧੀ ਆਪਣੀ ਤਰਫੋਂ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਗਈ ਹੈ।

ਪਾਠਕਾਂ ਵਿਚ ਇਸ ਸਟੀਕ ਕੀਤੇ ਗਏ ਮੂਲ ਗ੍ਰੰਥ ਦੇ ਕਰਤਾ ਦੇ ਜੀਵਨ ਸਬੰਧੀ ਵੱਧ ਤੋਂ ਵੱਧ ਜਾਨਣ ਦੀ ਜਗਿਆਸਾ ਸੁਭਾਵਿਕ ਹੈ। ਇਸ ਦੇ ਸੁਘੜ ਵਿਦਵਾਨ ਦਾ ਥਹੁ-ਟਿਕਾਣਾ ਪੂਰੀ-ਪੂਰੀ ਕੋਸ਼ਿਸ਼ ਕਰਨ ਦੇ ਬਾਵਜੂਦ ਵੀ ਕਿਤੋਂ ਪਤਾ ਨਹੀਂ ਲੱਗ ਸਕਿਆ। ਸਿਰਫ ਇਕ ਸੋਰਠੇ ਤੋਂ ਹੀ ਪਤਾ ਚਲਦਾ ਹੈ ਕਿ ਲੇਖਕ ਨੇ ਇਹ ਗ੍ਰੰਥ ਕਸ਼ਮੀਰ ਵਿਚ ਲਿਖਿਆ ਹੈ, ਉਦੋਂ ਮਾਘ ਦਾ ਮਹੀਨਾ ਸੀ ਤੇ ਸਰਦ ਰੁੱਤ ਸੀ; ਸੰਮਤ ੧੭੨੬ ਬਿਕ੍ਰਮੀ ਨੂੰ ਸੰਪੂਰਨ ਕੀਤਾ ਹੈ। ਇਸ ਤੋਂ ਇਹੋ ਅਨੁਮਾਨ ਜਾਪਦਾ ਹੈ ਕਿ ਇਹ ਗ੍ਰੰਥ ੧੯ਵੀਂ ਸਦੀ ਵਿਚ ਹੀ ਲਿਖਿਆ ਗ੍ਰਿਆ।

ਸੋਰਠਾ ।। ਸਤ੍ਰਹ ਸੈ ਛਬੀਸ ਸੰਮਤ ਮਾਘਵ ਮਾਨ ਸੁਭ ।.......੪੩। (ਬਿਸ੍ਰਾਮ ੮)

ਇਸ ਸਟੀਕ ਦੇ ਹੋਂਦ ਵਿਚ ਆਉਣ ਲਈ ਇਸ ਤੋਂ ਕੁਝ ਸਮਾਂ ਪਹਿਲਾਂ ਕੀਤੇ ਸਟੀਕ 'ਭਾਵਰ ਸਾਮ੍ਰਿਤ ਸਟੀਕ' ਨੂੰ ਪਾਠਕਾਂ ਵਲੋਂ ਮਿਲਿਆ ਭਰਪੂਰ ਹੁੰਗਾਰਾ ਵੀ ਲੇਖਕ ਲਈ ਉਤਸ਼ਾਹ ਦਾ ਪ੍ਰੇਰਕ ਬਣਿਆ।

ਸਤਿਗੁਰੂ ਜੀ ਦਾ ਓਟ ਆਸਰਾ ਲੈ ਕੇ ਜਨਵਰੀ ੧੯੯੮ ਵਿਚ ਇਹ ਵਿਚਾਰਮਾਲਾ ਸਟੀਕ ਲਿਖਣਾ ਸ਼ੁਰੂ ਕੀਤਾ ਸੀ ਤੇ ਸਾਹਿਬਾਂ ਦੀ ਅਪਾਰ ਬਖਸ਼ਿਸ਼ ਸਦਕਾ ਇਹ ਅਪ੍ਰੈਲ ੧੯੯੮ ਵਿਚ ਸੰਪੂਰਨ ਹੋ ਗਿਆ। ਇਸ ਲਈ ਮੈਂ ਅਕਾਲ ਪੁਰਖ ਅਤੇ ਸਤਿਗੁਰੂ ਜੀ ਦਾ ਹਾਰਦਿਕ ਧੰਨਵਾਦੀ ਹਾਂ।

ਧੰਨਵਾਦੀ ਹਾਂ ਮੈਂ ਆਪਣੇ ਪੂਜਨੀਕ ਵਿਦਿਆ-ਗੁਰੂ ਸੱਚ-ਖੰਡ ਵਾਸੀ ਸੰਤ ਗਿਆਨੀ ਕਿਰਪਾਲ ਸਿੰਘ ਜੀ ਤੇ ਡੇਰੇ ਦੇ ਮੌਜੂਦਾ ਸੰਚਾਲਕ ਸੰਤ ਗਿਆਨੀ ਸੁਰਜੀਤ ਸਿੰਘ ਜੀ ਦਾ ਜਿਨ੍ਹਾਂ ਨੇ ਮੈਨੂੰ ਲਿਖਣ ਦਾ ਉਤਸ਼ਾਹ ਦਿੱਤਾ ਤੇ ਇਸ ਦੀ ਪ੍ਰਕਾਸ਼ਨਾ ਦੇ ਕਾਰਜ ਨੂੰ ਆਪਣੇ ਜ਼ਿੰਮੇ ਲੈ ਕੇ ਪਹਿਲ ਦੇ ਆਧਾਰ 'ਤੇ ਸਿਰੇ ਚੜ੍ਹਾਇਆ।

ਧੰਨਵਾਦੀ ਹਾਂ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ. ਫਰਮ ਦਾ ਜਿਨ੍ਹਾਂ ਦੀ ਹਿੰਮਤ ਤੇ ਉੱਦਮ ਸਦਕਾ ਹੀ ਇਹ ਗ੍ਰੰਥ ਪਾਠਕਾਂ ਦੇ ਹੱਥਾਂ ਵਿਚ ਪੁੱਜਾ ਹੈ।

ਧੰਨਵਾਦੀ ਹਾਂ ਮੈਂ ਗਿ: ਸੁਰਿੰਦਰ ਸਿੰਘ 'ਨਿਮਾਣਾ' ਜੀ ਦਾ ਜਿਨ੍ਹਾਂ ਨੇ ਇਸ ਦੇ ਪਰੂਫ ਪੜ੍ਹਨ ਵਿੱਚ ਬੜਾ ਸਹਿਯੋਗ ਦਿੱਤਾ।

ਮੈਂ ਉਨ੍ਹਾਂ ਵਿਦਵਾਨਾਂ ਤੇ ਵਿਦਿਆ-ਪ੍ਰੇਮੀ ਵਿਦਿਆਰਥੀਆਂ ਦਾ ਵੀ ਧੰਨਵਾਦੀ ਹਾਂ, ਜਿਨ੍ਹਾਂ ਨੇ ਮੈਨੂੰ ਇਸ ਕਾਰਜ ਵੱਲ ਉਤਸ਼ਾਹਤ ਕੀਤਾ।

ਸੋ ਮੈਂ ਇਹ ਸੰਪ੍ਰਦਾਈ ਵਿਚਾਰਮਾਲਾ ਸਟੀਕ ਵਿਦਵਾਨਾਂ ਤੇ ਵਿਦਿਆਰਥੀਆਂ ਨੂੰ ਭੇਟ ਕਰਦਿਆਂ ਖੁਸ਼ੀ ਮਹਿਸੂਸ ਕਰਦਾ ਹਾਂ।

ਗੁਰੂ-ਪੰਥ ਦਾ ਸੇਵਕ
ਹਰਬੰਸ ਸਿੰਘ ਨਿਰਮਲ

ਪਲਾਟ ਨੰ: ੧੦੩, ਗਲੀ ਨੰ: ੩
ਨਿਊ ਸ਼ਹੀਦ ਊਧਮ ਸਿੰਘ ਨਗਰ
ਸ੍ਰੀ ਅੰਮ੍ਰਿਤਸਰ।
ਅਪ੍ਰੈਲ ੧੯੯੮

# ਦੋ ਸ਼ਬਦ

ਭਾਸ਼ਾ ਦੇ ਗ੍ਰੰਥਾਂ ਦੇ ਸਟੀਕ ਦੀ ਮੰਗ ਵਿਦਿਆਰਥੀਆਂ ਵਲੋਂ ਚਿਰੋਕਣੀ ਹੁੰਦੀ ਰਹੀ ਹੈ ਪਰ ਡੇਰੇ ਦੇ ਰੁਝੇਵਿਆਂ ਕਾਰਨ ਸਮਾਂ ਨਾ ਮਿਲਣ ਕਰਕੇ ਇਸ ਪਾਸੇ ਧਿਆਨ ਨਾ ਦਿੱਤਾ ਜਾ ਸਕਿਆ ਕਿਉਂਕਿ ਮਾਡਲ ਟਾਊਨ ਰਿਵਾੜੀ ਦੇ ਡੇਰੇ ਦੀ ਮੁੜ ਉਸਾਰੀ ਅਤੇ ਨਵੰਬਰ ੧੯੮੪ ਦੇ ਹੋਏ ਨਰ-ਸੰਘਾਰ ਦੇ ਕਾਰਣ ਬਹੁਤ ਸਾਰੇ ਪ੍ਰੇਮੀ-ਸੱਜਣਾਂ ਅਤੇ ਵਿਦਿਆਰਥੀਆਂ ਦੇ ਜ਼ੋਰ ਦੇਣ 'ਤੇ ਸ੍ਰੀ ਅੰਮ੍ਰਿਤਸਰ 'ਚ ਸ਼ਹੀਦ ਊਧਮ ਸਿੰਘ ਨਗਰ ਵਿਖੇ ਜ਼ਮੀਨ ਖਰੀਦ ਕੇ ਡੇਰੇ ਦੀ ਨਵ-ਉਸਾਰੀ ਦੀ ਜ਼ਿੰਮੇਵਾਰੀ ਜ਼ਿਆਦਾ ਵਧ ਜਾਣ ਕਰਕੇ ਬਹੁਤੀ ਤਵੱਜੋਂ ਉਧਰ ਹੀ ਰਹੀ। ਇਮਾਰਤਾਂ ਦਾ ਕੰਮ ਮੁਕੰਮਲ ਹੋ ਜਾਣ ਤੋਂ ਬਾਅਦ ਫੇਰ ਇਸ ਪਾਸੇ ਧਿਆਨ ਕੀਤਾ ਤੇ ਸ਼ੁਰੂ-ਸ਼ੁਰੂ ਵਿਚ ਸੁਖਮਨੀ ਸਾਹਿਬ ਸਟੀਕ, ਨਿਤਨੇਮ ਸਟੀਕ, ਸੰਖੇਪ ਜੀਵਨ ਭਾਈ ਘਨਈਆ ਜੀ, ਸੁੱਚੇ ਮੋਤੀ (ਸੰਖੇਪ ਜੀਵਨ ਸੰਤ ਸੁੰਦਰ ਸਿੰਘ ਜੀ) ਮਹਾਂਪੁਰਖਾਂ ਦੇ ਸੰਖੇਪ ਜੀਵਨ ਅਤੇ ਸਾਰੁਕਤਾਵਲੀ ਸਟੀਕ ਛਾਪ ਕੇ ਸਿੱਖ-ਸੰਗਤਾਂ ਦੇ ਕਰ-ਕਮਲਾਂ ਤੱਕ ਪੁਚਾਉਣ ਦਾ ਉਪਰਾਲਾ ਕੀਤਾ ਗਿਆ ਸੀ, ਜਿਸ ਨੂੰ ਸੰਗਤਾਂ ਵਲੋਂ ਕਾਫੀ ਹੁੰਗਾਰਾ ਮਿਲਿਆ।

ਡੇਰੇ ਦੀਆਂ ਬਹੁਪੱਖੀ ਜ਼ਿੰਮੇਦਾਰੀਆਂ ਕਾਰਣ ਉਪਰੋਕਤ ਗ੍ਰੰਥਾਂ ਦੀ ਛਪਾਈ ਦੀ ਦੇਖ-ਰੇਖ ਕਰਨ ਦੀ ਜ਼ਿੰਮੇਵਾਰੀ ਦਾਸ ਨੇ ਆਪਣੇ ਅਜ਼ੀਜ਼ ਵਿਦਿਆਰਥੀ ਗਿਆਨੀ ਹਰਬੰਸ ਸਿੰਘ 'ਨਿਰਮਲ' ਨੂੰ ਦਿੱਤੀ ਜਿਸ ਨੇ ਪਹਿਲਾਂ ਵੀ ਦਾਸ ਨਾਲ ਮਿਲ ਕੇ ਭਾਵਰਸਾਮ੍ਰਿਤ ਸਟੀਕ ਲਿਖਵਾਉਣ ਅਤੇ ਛਪਵਾ ਕੇ ਸਿੱਖ-ਸੰਗਤਾਂ ਤੱਕ ਅਪੜਾਉਣ ਦਾ ਉਪਰਾਲਾ ਕੀਤਾ, ਜਿਸ ਨੂੰ ਕਾਫੀ ਸਲਾਹਿਆ ਗਿਆ। ਉਸੇ ਮਿਲੇ ਭਰਵੇਂ ਹੁੰਗਾਰੇ ਦਾ ਸਦਕਾ ਹੀ ਹੁਣ ਵਿਚਾਰਮਾਲਾ ਸਟੀਕ ਲਿਖਣ ਦੀ ਸੇਵਾ ਵੀ ਗਿਆਨੀ ਹਰਬੰਸ ਸਿੰਘ 'ਨਿਰਮਲ' ਤੋਂ ਕਰਵਾ ਕੇ ਦਾਸ, ਇਸ ਦੀ ਸੋਧ-ਸੁਧਾਈ ਕਰਨ ਉਪਰੰਤ ਫਰਮ ਭਾਈ ਜਵਾਹਰ ਸਿੰਘ ਕਿਰਪਾਲ ਸਿੰਘ ਐਂਡ ਕੋ., ਗਲੀ ਨੰ. ੮, ਬਾਜ਼ਾਰ ਰਾਮਾਨੰਦ ਬਾਗ ਰਾਹੀਂ ਛਪਵਾ ਕੇ ਵਿਦਵਾਨਾਂ ਤੇ ਵਿਦਿਆਰਥੀਆਂ ਤੱਕ ਅਪੜਾਉਣ ਦੀ ਖੁਸ਼ੀ ਲੈ ਰਿਹਾ ਹੈ। ਆਸ਼ਾ ਹੈ ਵਿਦਵਾਨ ਤੇ ਵਿਦਿਆਰਥੀ ਇਸ ਛੋਟੀ ਜਿਹੀ ਸੇਵਾ ਨੂੰ ਕਬੂਲ ਕਰਕੇ ਦਾਸ ਨੂੰ ਧੰਨਵਾਦੀ ਬਣਾਉਣਗੇ।

ਗੁਰੂ-ਪੰਥ ਦਾ ਦਾਸ
ਸੁਰਜੀਤ ਸਿੰਘ ਸੇਵਾ-ਪੰਥੀ (ਮਹੰਤ)

# ਸੇਵਕ ਕਉ ਸੇਵਾ ਬਨਿ ਆਈ

ਵਿਦਿਆਰਥੀ ਵਰਗ ਦੀ ਚਿਰੋਕਣੀ ਮੰਗ ਸੀ ਕਿ ਭਾਸ਼ਾ ਦੇ ਗ੍ਰੰਥ ਸਟੀਕ ਰੂਪ ਵਿੱਚ ਸੰਪਰਦਾ ਵੱਲੋਂ ਛਾਪੇ ਜਾਣੇ ਚਾਹੀਦੇ ਹਨ। ਆਸ ਹੈ ਵਿਚਾਰਮਾਲਾ ਸਟੀਕ ਦੇ ਛਪਣ ਨਾਲ ਵਿਦਿਆਰਥੀਆਂ ਦੀ ਇਹ ਮੰਗ ਕੁਝ ਹੱਦ ਤੱਕ ਪੂਰੀ ਹੋ ਗਈ ਹੋਵੇਗੀ ਪਰ ਮੈਂ ਇਹ ਦੱਸਣਾ ਚਾਹੰਦਾ ਹਾਂ ਕਿ ਇਸ ਤੋਂ ਪਹਿਲਾ ਵੀ ਡੇਰੇ ਵਲੋਂ ਕਝ-ਕੁ ਸਟੀਕ ਛਾਪ ਕੇ ਸਿੱਖ ਸੰਗਤਾਂ ਅਤੇ ਵਿਦਿਆਰਥੀਆਂ ਦੀ ਸੇਵਾ ਵਿੱਚ ਦੇ ਚੁੱਕੇ ਹਾਂ, ਜਿਵੇਂ :-

੧. ਅਮੋਲਕ ਰਤਨ (ਸੁਖਮਨੀ ਸਾਹਿਬ ਸਟੀਕ) ੨. ਨਿਤਨੇਮ ਸਟੀਕ (ਜਪੁ ਜੀ ਸਾਹਿਬ ਆਦਿ ਸੱਤ ਬਾਣੀਆਂ) ੩. ਉਸਤਤ ਭੰਡਾਰ (ਜਾਪੁ ਸਾਹਿਬ ਸਟੀਕ) ੪. ਗੁਰਬਾਣੀ ਦਰਪਣ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਏ ਕਠਿਨ ਪਾਠਾਂ ਦਾ ਨਿਰਣਾ ਤੇ ਸੰਖੇਪ ਅਰਥ) ੫. ਸਿਧਾਂਤ ਭੰਡਾਰ (ਸਾਰੁਕਤਾਵਲੀ ਸਟੀਕ) ੬. ਉਪਦੇਸ਼ ਭੰਡਾਰ (ਭਾਵਰਸਾਮ੍ਰਿਤ ਸਟੀਕ) ੭. ਅਨਮੋਲ ਹੀਰੇ ਸ੍ਰੀ ਮਾਨ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਅਤੇ ਉਨ੍ਹਾਂ ਤੋਂ ਵਰੋਸਾਏ ਸੱਚ-ਖੰਡ ਵਾਸੀ ਸੰਤ ਗਿ: ਕ੍ਰਿਪਾਲ ਸਿੰਘ ਜੀ ਅਤੇ ਹੋਰ ਵੀ ਮਹਾਪੁਰਖਾਂ ਦੇ ਸੰਖੇਪ ਜੀਵਨ ਤੇ ਫੁਟਕਲ ਸਾਖੀਆਂ। ੮. ਸੁੱਚੇ ਮੋਤੀ ਅਰਥਾਤ ਜੀਵਨ ਚਰਿਤ੍ਰ ਸੰਤ ਭਾਈ ਘਨੱਈਆ ਜੀ ਅਤੇ ਫੁਟਕਲ ਸਾਖੀਆਂ।

ਹੋਰ ਵੀ ਭਾਸ਼ਾ ਦੇ ਗ੍ਰੰਥ ਸਟੀਕ ਰੂਪ ਵਿੱਚ ਛਪਾਉਣ ਦਾ ਉਪਰਾਲਾ ਕੀਤਾ ਜਾ ਰਿਹਾ ਹੈ। ਨਾਲ-ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਲੜੀਵਾਰ ਕਥਾ, ਸੰਥਿਆ ਅਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਦੀ ਅਰਥਾਂ ਸਹਿਤ ਕਥਾ ਚਲਦੀ ਰਹਿੰਦੀ ਹੈ।*

ਇਸ ਦੇ ਨਾਲ ਹੀ ਆਏ-ਗਏ ਸ਼ਰਧਾਲੂ ਗੁਰਸਿੱਖ ਸੰਗਤਾਂ ਅਤੇ ਬਿਹੰਗਮ ਸਾਧੂਆਂ ਦੀ ਟਹਿਲ-ਸੇਵਾ ਹੁੰਦੀ ਹੈ। ਬੁਲ੍ਹੇ ਸ਼ਾਹ ਦਾ ਅਖਾਣ— ਇੱਟ ਖੜੱਕੇ, ਦੁੱਕੜ ਵੱਜੇ, ਨਾਲੇ ਤਪੇ ਚੁੱਲ੍ਹਾ— ਅਨੁਸਾਰ ਇਮਾਰਤਾਂ ਦੀ ਸੇਵਾ, ਲੰਗਰ ਪਾਣੀ ਦੀ ਸੇਵਾ, ਕਥਾ ਤੇ ਕੀਰਤਨ ਦੇ ਪ੍ਰੋਗਰਾਮ ਵੀ ਗੁਰੂ-ਬਖਸ਼ਿਸ਼ ਨਾਲ ਚਲਦੇ ਰਹਿੰਦੇ ਹਨ।

ਸਾਧ ਸੰਗਤ ਜੀ ! ਇਹ ਕੰਮ ਕਿਸੇ ਇਕੱਲੇ ਦਾ ਨਹੀਂ ਸਗੋਂ 'ਜਮਾਤ ਕਰਾਮਾਤ' ਵਾਲੀ ਕਹਾਵਤ ਪੂਰੀ ਹੁੰਦੀ ਹੈ। ਦਾਸ ਨਾਲ ਸਹਿਯੋਗ ਕਰਨ ਵਾਲੇ ਡੇਰੇ ਦੇ ਵਿਦਿਆਰਥੀ ਵੀ ਸੇਵਾ ਵਿਚ ਪੂਰਾ-ਪੂਰਾ ਯੋਗਦਾਨ ਪਾਉਂਦੇ ਹਨ। ਕੁਝ ਤਾਂ ਪੱਕੇ ਹੀ ਦਾਸ ਨਾਲ ਰਹਿੰਦੇ ਹਨ। ਕੁਝ ਬਾਹਰੋਂ ਆ ਕੇ ਸੇਵਾ ਵਿੱਚ ਹਿੱਸਾ ਪਾਉਂਦੇ ਹਨ, ਜਿਵੇਂ ਸੰਤ ਸਲਵਿੰਦਰ ਸਿੰਘ ਜੀ ਗੋਕਲ ਗੇਟ (ਰਿਵਾੜੀ), ਕਾਕਾ ਜਤਿੰਦਰ ਸਿੰਘ (ਬਿਹਾਰੀ), ਹਰੀਸ਼ ਕੁਮਾਰ ਰਾਗੀ, ਸੰਤ ਕਸ਼ਮੀਰਾ ਸਿੰਘ ਜੀ ਡੇਰਾ ਮਾਡਲ ਟਾਊਨ ਰਿਵਾੜੀ, ਰਾਗੀ ਗੁਰਬਚਨ ਸਿੰਘ (ਸੂਰਮਾ ਸਿੰਘ), ਪਾਲਾ ਸਿੰਘ। ਸੰਤ ਜਗਦੇਵ ਸਿੰਘ ਜੀ ਡੇਰਾ ਸੇਵਾ ਪੰਥੀ ਸੰਤ ਕੁਟੀਆ ਰਿਵਾੜੀ। ਕਾਕਾ ਬਲਜੀਤ ਸਿੰਘ ਸ਼ਮਸ਼ੇਰ ਸਿੰਘ ਸੇਵਾ ਦੇ ਨਾਲ-ਨਾਲ ਗੁਰਬਾਣੀ ਦਾ ਸ਼ੁੱਧ ਪਾਠ ਵੀ ਸਿੱਖ ਰਹੇ ਹਨ। ਸੰਤ ਬਲਵਿੰਦਰ ਸਿੰਘ ਜੀ ਮਸਤਾਨਾ ਡੇਰਾ ਸੰਤ ਮਹਾਂ ਸਿੰਘ ਜਲੰਧਰ ਸੇਵਾ ਨਿਭਾ ਰਹੇ ਹਨ। ਸੰਤ ਗਜਬ ਸਿੰਘ ਜੀ ਡੇਰਾ ਸੇਵਾ ਪੰਥੀ ਆਸ਼ਰਮ ਅੰਮ੍ਰਿਤਸਰ ਵਿਚ ਸੇਵਾ ਕਰ ਰਹੇ ਹਨ। ਉਨ੍ਹਾਂ ਨਾਲ ਸਹਿਯੋਗ ਕਰ ਰਹੇ ਹਨ : ਭਾਈ ਪ੍ਰਿਥੀਪਾਲ ਸਿੰਘ ਭਾਟੀਆ, ਭਾਈ ਸਤਬੀਰ ਸਿੰਘ। ਹੋਰ ਵੀ ਡੇਰੇ ਵਿੱਚ ਰਹਿਣ ਵਾਲੇ ਵਿਦਿਆਰਥੀ ਸੰਤ ਸੁਖਚੈਨ ਸਿੰਘ ਜੀ ਨਿਰਮਲੇ, ਭਾਈ ਜੁਝਾਰ ਸਿੰਘ, ਭਾਈ ਸਾਹਿਬ ਸਿੰਘ ਅਤੇ ਕਾਕਾ ਹਰਚਰਨ ਸਿੰਘ, ਕਾਕਾ ਪਲਵਿੰਦਰ ਸਿੰਘ, ਕਾਕਾ ਅਮਰੀਕ ਸਿੰਘ, ਕਾਕਾ ਕੁਲਵਿੰਦਰ ਸਿੰਘ, ਕਾਕਾ ਗੁਰਵਿੰਦਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀ ਸੰਥਿਆ ਦੇ ਨਾਲ ਜੋੜੀ ਵਾਜਾ ਵੀ ਸਿੱਖ ਰਹੇ ਹਨ। ਸਿਖਾਉਣ ਦੀ ਸੇਵਾ ਤਬਲਾ ਮਾਸਟਰ ਰਾਗੀ ਵੀਰ ਸਿੰਘ ਜੀ ਕਰ ਰਹੇ ਹਨ। ਭਾਈ ਧਰਮ ਸਿੰਘ ਜੀ, ਭਾਈ ਦੀਵਾਨ ਸਿੰਘ ਜੀ ਕੀਰਤਨ ਰਾਹੀਂ ਸੇਵਾ ਨਿਭਾ ਰਹੇ ਹਨ। ਸ. ਸੁਰਿੰਦਰ ਸਿੰਘ ਕਰਿਆਨੇ ਵਾਲੇ, ਸ. ਕੁਲਜੀਤ ਸਿੰਘ ਕੱਪੜੇ ਵਾਲੇ, ਸ. ਚਰਨਜੀਤ ਸਿੰਘ ਗੁਰਦੇਵ ਨਗਰ ਦੋਨੋਂ ਵਕਤ ਹਾਜ਼ਰੀ ਦੇ ਨਾਲ-ਨਾਲ ਹੋਰ ਵੀ ਕਈ ਪ੍ਰਕਾਰ ਦੇ ਸਹਿਯੋਗ ਦੇ ਰਹੇ ਹਨ। ਇਸ ਦੇ ਇਲਾਵਾ ਬੇਅੰਤ ਸਿੱਖ-ਸੰਗਤਾਂ ਡੇਰੇ ਦੀ ਤਨ ਮਨ ਧਨ ਰਾਹੀਂ ਸੇਵਾ ਕਰਕੇ ਗੁਰੂ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਹੀਆਂ ਹਨ। ਗਿਆਨੀ ਗੁਰਮੇਲ ਸਿੰਘ ਜੀ ਜੋ ਦਾਸ ਦੇ ਪਾਸ ਰਹਿ ਕੇ ਪੜ੍ਹਦੇ ਰਹੇ ਹਨ, ਅੱਜ-ਕਲ੍ਹ ਆਪਣੀ ਇੱਛਾ ਅਨੁਸਾਰ ਰੋਪੜ ਦੇ ਨੇੜੇ ਪਿੰਡ ਸਹੋੜਾ ਵਿੱਚ ਨਵੀਂ ਕੁਟੀਆ ਬਣਾ ਕੇ ਭਜਨ-ਸਿਮਰਨ ਕਰ ਰਹੇ ਹਨ।

ਦਾਸ ਇਹਨਾਂ ਸਾਰਿਆਂ ਦਾ ਤਹਿ ਦਿਲੋਂ ਧੰਨਵਾਦੀ ਹੈ ਜਿਨ੍ਹਾਂ ਨੇ ਇਸ ਕਾਰਜ ਵਿੱਚ ਤਨੋਂ-ਮਨੋਂ ਹਿੱਸਾ ਪਾਇਆ ਹੈ।

ਗੁਰੂ-ਪੰਥ ਦਾ ਦਾਸ
ਸੁਰਜੀਤ ਸਿੰਘ ਸੇਵਾ ਪੰਥੀ ਮਹੰਤ
ਰਿਵਾੜੀ-ਅੰਮ੍ਰਿਤਸਰ।

ਜੂਨ ੧੯੯੯

*ਅੱਜ-ਕਲ੍ਹ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਨਾਨਕ ਪ੍ਰਕਾਸ਼ ਦੀ ਦਸਵੀਂ ਕਥਾ ਚਲ ਰਹੀ ਹੈ।

## ਇਸ ਵਿਚਾਰਮਾਲਾ ਗ੍ਰੰਥ ਵਿੱਚ ਅੱਠ ਬਿਸ੍ਰਾਮ ਹਨ ਤੇ ਕੁੱਲ ੨੧੧ ਬੰਦ ਹਨ :

ਪਹਿਲੇ ਬਿਸ੍ਰਾਮ (ਪੰਨਾ ੧੧ ਤੋਂ ੨੩) ਵਿੱਚ ੨੮ ਬੰਦ : ਜਿਸ ਵਿੱਚ ਸਿੱਖ, ਗੁਰੂ ਅੱਗੇ ਸੰਸਾਰ ਦੇ ਦੁੱਖਾਂ-ਕਲੇਸ਼ਾਂ ਤੋਂ ਬਚਣ ਦਾ ਢੰਗ-ਤਰੀਕਾ ਪੁੱਛਦਾ ਹੈ।

ਦੂਜੇ ਬਿਸ੍ਰਾਮ (ਪੰਨਾ ੨੪ ਤੋਂ ੩੫) ਵਿੱਚ ੨੬ ਬੰਦ : ਜਿਸ ਵਿੱਚ ਸਤ ਸੰਗਤ ਤੇ ਸਾਧੂ ਦੇ ਲੱਛਣ ਦੱਸੇ ਹਨ।

ਤੀਜੇ ਬਿਸ੍ਰਾਮ (ਪੰਨਾ ੩੬ ਤੋਂ ੪੧) ਵਿੱਚ ੧੭ ਬੰਦ : ਜਿਸ ਵਿੱਚ ਗਿਆਨ-ਪ੍ਰਾਪਤੀ ਦੀਆਂ ਸੱਤ ਭੂਮਿਕਾਂ ਦਾ ਨਿਰਣਾ ਕੀਤਾ ਗਿਆ ਹੈ।

ਚੌਥੇ ਬਿਸ੍ਰਾਮ (ਪੰਨਾ ੪੨ ਤੋਂ ੫੬) ਵਿੱਚ ੩੫ ਬੰਦ : ਜਿਸ ਵਿੱਚ ਗਿਆਨ-ਪ੍ਰਾਪਤੀ ਦੇ ਸਾਧਨਾਂ ਦਾ ਵਰਣਨ ਹੈ।

ਪੰਜਵੇਂ ਬਿਸ੍ਰਾਮ (ਪੰਨਾ ੫੭ ਤੋਂ ੬੬) ਵਿੱਚ ੨੧ ਬੰਦ : ਜਿਸ ਵਿੱਚ ਧੀਆਂ-ਪੁੱਤਰ-ਇਸਤਰੀ ਦੇ ਮੋਹ ਅਤੇ ਧਨ-ਪਦਾਰਥਾਂ ਦੀ ਮਮਤਾ ਤੋਂ ਸੁਚੇਤ ਹੋਣ ਦੀ ਸਿੱਖਿਆ ਹੈ।

ਛੇਵੇਂ ਬਿਸ੍ਰਾਮ (ਪੰਨਾ ੬੭ ਤੋਂ ੭੨) ਵਿੱਚ ੨੦ ਬੰਦ : ਜਿਸ ਵਿੱਚ ਅਨੇਕਾਂ ਪਰਮਾਣਾਂ ਉਦਾਹਰਣਾਂ ਰਾਹੀਂ ਸੰਸਾਰ ਦੀ ਨਾਸ਼ਮਾਨਤਾ ਦਰਸਾਈ ਗਈ ਹੈ।

ਸੱਤਵੇਂ ਬਿਸ੍ਰਾਮ (ਪੰਨਾ ੭੩ ਤੋਂ ੮੧) ਵਿੱਚ ੨੧ ਬੰਦ : ਜਿਸ ਵਿੱਚ ਗੁਰੂ ਆਪਣੇ ਸਿੱਖ ਨੂੰ, ਆਪਣੀ ਨਿੱਜੀ ਜ਼ਿੰਦਗੀ ਦਾ ਜੋ ਤਜਰਬਾ ਹੈ ਦਸਦੇ ਹਨ।

ਅੱਠਵੇਂ ਬਿਸ੍ਰਾਮ (ਪੰਨਾ ੮੨ ਤੋਂ ੯੮) ਵਿੱਚ ੪੩ ਬੰਦ : ਜਿਸ ਵਿੱਚ ਸਿੱਖ ਦੀ ਪਰਖ ਕਰਨਗੇ ਕਿ ਸਿੱਖ ਨੂੰ ਨਿੱਜੀ ਅਨੁਭਵ ਕਿੰਨਾ-ਕੁ ਹੋਇਆ ਹੈ।

● ● ●

# ਪਹਿਲਾ ਬਿਸ੍ਰਾਮ

ਸ੍ਰੀ ਰਾਮਚੰਦਰ ਜੀ ਦਾ ਮੰਗਲ

**ਦੋਹਰਾ।। ੧ ਨਮੋ ਨਮੋ ਸ੍ਰੀ ਰਾਮ ਜੂ ਸਤਿ ਚਿਤ ਆਨੰਦ ਰੂਪ।**
**੨ ਯਹ ਜਾਨੈ ਜਗ ਸ੍ਵਪਨ ਵਤ ਨਾਸੈ ਭ੍ਰਮ ਤਮ ਕੂਪ।। ੧।।**

*ਪਦ ਅਰਥ :*

ਨਮੋ = ਨਮਸਕਾਰ। ਸ੍ਰੀ = ਸ਼੍ਰੋਮਣੀ। ਜੂ = ਜੀ। ਸਤ = ਸੱਚਾ। ਚਿਤ = ਚੈਤੰਨਜ। ਯਹ = ਇਹ। ਜਾਨੈ = ਜਾਣਿਆਂ। ਵਤ = ਵਰਗਾ, ਸਮਾਨ। ਨਾਸੈ = ਨੱਸ ਜਾਂਦਾ, ਨਾਸ ਹੋ ਜਾਂਦਾ ਹੈ। ਭ੍ਰਮ = ਭਰਮ, ਭਟਕਣਾ। ਤਮ = ਹਨੇਰਾ, ਅਗਿਆਨ। ਕੂਪ = ਖੂਹ।

*ਅਰਥ :*

੧ ਮੈਂ ਬਾਰ-ਬਾਰ ਸੱਤ ਚਿੱਤ ਅਨੰਦ ਸਰਗੁਣ ਸਰੂਪ ਸ੍ਰੀ ਰਾਮ ਚੰਦਰ ਜੀ ਨੂੰ ਨਮਸਕਾਰ ਕਰਦਾ ਹਾਂ।
੨ ਜਿਸ ਦੇ ਜਾਣਿਆਂ ਸੰਸਾਰ ਸੁਪਨੇ ਦੀ ਤਰ੍ਹਾਂ ਪ੍ਰਤੀਤ ਹੁੰਦਾ ਹੈ ਤੇ ਭਰਮ ਰੂਪ ਅਨ੍ਹੇਰਾ ਜੋ ਬਹੁਤ ਹੀ ਡੂੰਘੇ ਖੂਹ ਵਰਗਾ ਹੈ, ਉਹ ਨਾਸ ਹੋ ਜਾਂਦਾ ਹੈ। ੧।।

**੧ ਰਾਮ ਮਯਾ ਸਤਿਗੁਰੁ ਦਯਾ ਸਾਧਸੰਗ ਜਬ ਹੋਇ।**
**੨ ਤਬ ਪ੍ਰਾਣੀ ਜਾਨੈ ਕਛੂ ਰਹਜੋ ਬਿਖੈ ਰਸ ਭੋਇ।। ੨।।**

*ਪਦ ਅਰਥ :*

ਮਯਾ = ਕਿਰਪਾ। ਦਯਾ = ਦਇਆ, ਤਰਸ। ਜਬ ਹੋਇ = ਜਦੋਂ ਸਾਧ ਸੰਗ ਮਿਲੇ। ਤਬ = ਤਦੋਂ, ਉਦੋਂ। ਜਾਨੈ = ਜਾਣਦਾ ਹੈ। ਬਿਖੈ = ਵਿਸ਼ਿਆਂ ਵਿਚ। ਰਸ = ਪਿਆਰ। ਭੋਇ = ਮਿਲਿਆ ਹੋਇਆ।

*ਅਰਥ :*

੧ ਭਗਵਾਨ ਦੀ ਕਿਰਪਾ ਤੇ ਸਤਿਗੁਰੂ ਦੀ ਬਖਸ਼ਿਸ਼ ਨਾਲ ਜਦੋਂ ਸਾਧ ਸੰਗਤ ਦੀ ਪ੍ਰਾਪਤੀ ਹੁੰਦੀ ਹੈ।
੨ ਉਦੋਂ ਮਨੁੱਖ ਕੁਝ-ਕੁ ਸਮਝਦਾਰੀ ਪ੍ਰਾਪਤ ਕਰਦਾ ਹੈ, ਨਹੀਂ ਤਾਂ ਇਹ ਵਿਸ਼ੇ-ਰਸਾਂ ਵਿਚ ਮਿਲਿਆ ਰਹਿੰਦਾ ਹੈ। ੨।।

ਵਿਦਿਆ-ਗੁਰੂ ਦਾ ਮੰਗਲ

**੧ ਪਗ ਬੰਦਨ ਆਨੰਦ ਯੁਤ ਕਰਿ ਸ੍ਰੀ ਦੇਵ ਮੁਰਾਰਿ।**
**੨ ਬਿਚਾਰਮਾਲਾ ਬਰਨਨ ਕਰੌਂ ਮੋਨੀ ਜੂ ਉਰ ਧਾਰਿ।। ੩।।**

*ਪਦ ਅਰਥ :*

ਪਗ = ਪੈਰ, ਚਰਨ। ਬੰਦਨ = ਬੰਦਨਾ, ਨਮਸਕਾਰ, ਮੱਥਾ ਟੇਕਣਾ। ਆਨੰਦ = ਖੁਸ਼ੀ, ਖੇੜਾ। ਯੁਤ = ਸਹਿਤ, ਨਾਲ। ਕਰਿ = ਕਰਦਾ ਹਾਂ। ਸ੍ਰੀ ਦੇਵ ਮੁਰਾਰਿ = ਸ਼੍ਰੋਮਣੀ ਪ੍ਰਕਾਸ਼ ਸਰੂਪ, ਪਰਮੇਸ਼ਰ।

ਵਿਚਾਰਮਾਲਾ = ਪੁਸਤਕ ਦਾ ਨਾਂ। ਬਰਨਨ = ਬਿਆਨ। ਕਰੋਂ = ਕਰਦਾ ਹਾਂ। ਮੋਨੀ ਜੂ = ਮੋਨੀ ਜੀ, ਵਿਦਿਆ ਗੁਰੂ। ਉਰ = ਦਿਲ, ਹਿਰਦਾ। ਧਾਰਿ = ਧਾਰ ਕੇ।

ਅਰਥ :

੧ (ਸਭ ਤੋਂ ਪਹਿਲਾਂ) ਮੈਂ ਬੜੇ ਸ਼ੌਕ ਨਾਲ ਅਨੰਦ ਸਰੂਪ ਪਰਮੇਸ਼ਰ ਦੇ ਰੂਪ ਜੋ ਮੇਰੇ ਵਿਦਿਆ-ਗੁਰੂ ਮੋਨੀ ਜੀ ਹਨ ਉਨ੍ਹਾਂ ਦੇ ਚਰਨਾਂ 'ਤੇ ਮੱਥਾ ਟੇਕਦਾ ਹਾਂ।

੨ (ਫੇਰ) ਮੋਨੀ ਜੀ ਦਾ ਦਿਲ ਵਿਚ ਧਿਆਨ ਕਰਕੇ ਵਿਚਾਰਮਾਲਾ ਨਾਮ ਦਾ ਇਹ ਗ੍ਰੰਥ ਰਚਦਾ ਹਾਂ। ੩।।
ਸਾਧ ਸੰਗਤ ਜੀ ਮੋਨ ਚਾਰ ਤਰ੍ਹਾਂ ਦਾ ਹੈ :
ਗੂੰਗ ਮੋਨ, ਜੜ੍ਹ ਮੋਨ, ਕਾਸਟ ਮੋਨ, ਗਿਆਨ ਮੋਨ[1]

ਪ੍ਰਸ਼ਨ : ਤੁਹਾਡੇ ਗੁਰੂ ਨੇ ਕਿਸ ਤਰ੍ਹਾਂ ਦਾ ਮੋਨ ਧਾਰਿਆ ਹੈ ?

ਉੱਤਰ :

**੧ ਯਹ ਮੈ ਮਮ ਯਹ ਨਾਹਿ ਮਮ ਸਬ ਬਿਕਲਪ ਭਏ ਛੀਨ।**
**੨ ਪਰਮਾਤਮ ਪੂਰਨ ਸਕਲ ਜਾਨਿ ਮੋਨਤਾ ਲੀਨ।। ੪।।**

ਪਦ ਅਰਥ :

ਯਹ = ਇਹ। ਮਮ = ਮੇਰਾ। ਸਬ = ਸਾਰੇ। ਬਿਕਲਪ[2] = ਇਕ ਤੋਂ ਉਲਟ ਦੂਜਾ ਖਿਆਲ, ਸ਼ੱਕੀ ਖਿਆਲ, ਵੱਖਰੀ ਕਲਪਨਾ ਕਰਨੀ। ਭਏ = ਹੋ ਗਏ। ਛੀਨ = ਖੀਨ, ਨਾਸ, ਕਮਜ਼ੋਰ। ਪਰਮਾਤਮ = ਪਰਮ ਆਤਮਾ, ਪ੍ਰਭੂ, ਅਕਾਲ ਪੁਰਖ। ਪੂਰਨ = ਭਰਪੂਰ, ਪਰੀ ਪੂਰਨ। ਸਕਲ = ਸਾਰੇ। ਜਾਨਿ = ਜਾਣ ਕੇ, ਸਮਝ ਕੇ। ਮੋਨਤਾ = ਚੁੱਪ। ਲੀਨ = ਮਿਲ ਗਏ, ਇਕਮਿਕ ਹੋ ਗਏ।

ਅਰਥ :

੧ ਇਹ ਮੇਰਾ ਸਰੀਰ ਹੈ, ਇਹ ਮੇਰੇ ਸਾਕ-ਸਬੰਧੀ ਹਨ, ਇਹ ਮੇਰੀ ਧਨ-ਸੰਪੱਤੀ ਹੈ, ਇਹਨਾਂ ਵਿਚੋਂ ਮੇਰਾ ਕੋਈ ਨਹੀਂ ਹੈ। ਇਹ ਸੰਕਲਪ ਤੇ ਵਿਕਲਪ, ਚੰਗੇ ਤੇ ਮਾੜੇ ਖਿਆਲ ਸਾਰੇ ਨਾਸ ਹੋ ਗਏ।

੨ ਪਰਮਾਤਮਾ ਨੂੰ ਸਾਰੇ ਭਰਪੂਰ ਜਾਣ ਕੇ ਆਪਣੇ ਆਪੇ ਵਿਚ ਲੀਨ ਹੋ ਕੇ ਚੁੱਪ ਸਾਧ ਲਈ ਕਿਉਂਕਿ 'ਸਾਚੇ ਕੋ ਬਨਾਇਓ ਤਾਂ ਤੇ ਸਾਚੋ ਸੋ ਸੁਹਾਇਓ ਹੈ' ਮੰਨ ਕੇ ਸਾਰੀਆਂ ਸੋਚਾਂ ਛੱਡ ਕੇ ਉਸੇ ਦੇ ਧਿਆਨ ਵਿਚ ਮਸਤ ਹੋ ਗਏ। ੪।।

•

ਗੁਰੂ ਮਹਿਮਾ

**੧ ਮਾਤ ਤਾਤ ਭ੍ਰਾਤਾ ਸੁਹਿਰਦ, ਇਸ਼ਟ ਦੇਵ ਨ੍ਰਿਪ ਪ੍ਰਾਨ।**
**੨ ਅਨਾਥ ਸੁ ਗੁਰ ਸਭ ਤੇ ਅਧਿਕ ਦਾਨ ਗਜਾਨ ਬਿਗਜਾਨ।। ੫।।**

---

੧ (ੳ) ਗੂੰਗ ਮੋਨ : ਕਿਸੇ ਬਿਮਾਰੀ ਦੇ ਕਾਰਣ ਜ਼ਬਾਨ ਬੰਦ ਹੋ ਜਾਣੀ ਜਾਂ ਫਿਰ ਜਨਮ ਤੋਂ ਜ਼ਬਾਨ ਬੰਦ ਹੋਣੀ।
(ਅ) ਜੜ੍ਹ ਮੋਨ : ਬੇ-ਅਕਲੀ, ਨਾਦਾਨੀ, ਮੂਰਖਤਾ ਕਰਕੇ ਚੁੱਪ ਰਹਿਣਾ ਤਾਂ ਕਿ ਕਿਸੇ ਨੂੰ ਪਤਾ ਨਾ ਲੱਗੇ ਕਿ ਕੁਝ ਜਾਣਦਾ ਹੈ ਜਾਂ ਨਹੀਂ ਜਿਵੇਂ ਕਿ ਗਾਲ੍ਹੜੀ ਤੇਲੀ ਦੀ ਚਰਚਾ ਦਾ ਜ਼ਿਕਰ ਆਉਂਦਾ ਹੈ। ਕਿਸੇ ਸਿਆਣੇ ਨੂੰ ਵੇਖ ਕੇ ਚੁੱਪ ਕਰ ਰਹਿਣਾ।
(ੲ) ਕਾਸਟ ਮੋਨ : ਕਿਸੇ ਮੰਤਰ ਦਾ ਜਾਪ ਕਰਨ ਵਾਸਤੇ ਕੋਈ ਕ੍ਰਿਆ ਆਦਿ ਕਰਨ ਲਈ ਮੋਨ ਧਾਰ ਲੈਣਾ।
(ਸ) ਗਿਆਨ ਮੋਨ : ਪਰਮੇਸ਼ਰ ਨੂੰ ਸਾਰੇ ਪੂਰਨ ਜਾਣ ਕੇ ਉਸ ਦੇ ਸਿਮਰਨ ਵਿਚ ਲੀਨ ਰਹਿਣਾ, ਕਿਸੇ ਨਾਲ ਵੱਧ-ਘੱਟ ਨਾ ਬੋਲਣਾ।

੨ ਇਕ ਅਰਥਾਲੰਕਾਰ, ਦੋ ਵਿਚੋਂ ਇਹ ਜਾਂ ਉਹ ਕਰ, ਐਸਾ ਵਰਣਨ ਵਿਕਲਪ ਅਲੰਕਾਰ ਹੈ :
ਕੈ ਵਹ ਕੈ ਯਹ ਤੀ ਜਿਥੇ ਸਹਿ ਕਹਾਵਤ ਹੋਯ। ਤਾਹਿ ਵਿਕਲਪ ਬਖਾਨਹੀਂ ਭੂਸ਼ਣ ਕਵਿ ਸਭ ਕੋਯ। (ਸ਼ਿਵਰਾਜ ਭੂਸ਼ਣ)
ਧੂਮ੍ਰਨੈਨ ਗਿਰਰਾਜ ਤਟ ਊਚੇ ਕਹੀ ਪੁਕਾਰ। ਕੈ ਬਰ ਤੁਮ ਕ੍ਰਿਪਾਲ ਕੋ ਕੈ ਲਰ ਚੰਡ ਸੰਭਾਰ।। ੯੫।। (ਚੰਡੀ ਚਰਿਤ੍ਰ ੧, ਪੰਨਾ ੮੩)
ਕੈ ਹਮ ਸੋਂ ਲਰੋ ਤਜਿ ਕੈ ਡਰ ਕੈ ਅਪਨੇ ਸਭ ਆਯੁਧ ਡਾਰੋ।। ੧੨੧੬।। (ਕ੍ਰਿਸ਼ਨਾਵਤਾਰ, ਪੰਨਾ ੪੧੭)

**ਪਦ ਅਰਥ :**

ਤਾਤ = ਪਿਤਾ, ਪਿਉ। ਭ੍ਰਾਤਾ = ਭਰਾ। ਸੁਹਿਰਦ = ਮਿੱਤਰ। ਇਸ਼ਟ ਦੇਵ = ਪੂਜਨੀਕ ਦੇਵਤਾ। ਨ੍ਰਿਪ = ਰਾਜਾ। ਪ੍ਰਾਨ = ਸਵਾਸ। ਅਨਾਥ = ਕਵੀ ਜੀ ਦਾ ਨਾਂ ਹੈ। ਤੇ = ਉੱਪਰ। ਸਭ ਤੇ = ਸਾਰਿਆਂ ਨਾਲੋਂ। ਅਧਿਕ = ਵੱਡੇ, ਵਿਸ਼ੇਸ਼। ਬਿਗਜਾਨ = ਪ੍ਰਤੱਖ, ਪਰੋਖ। ਦਾਨ = ਦੇਣ ਵਾਲੇ।

**ਅਰਥ :**

੧ ਮਾਂ, ਪਿਉ, ਭਰਾ, ਦੋਸਤ, ਪੂਜਨੀਕ ਦੇਵਤਾ ਤੇ ਰਾਜਾ ਅਤੇ ਸਵਾਸਾਂ ਤੋਂ ਵੀ।

੨ ਅਨਾਥ ਕਵੀ ਜੀ ਕਹਿੰਦੇ ਹਨ ਕਿ ਗੁਰੂ ਇਨ੍ਹਾਂ ਉੱਪਰ ਕਹੇ ਸਭ ਨਾਲੋਂ ਵੱਡੇ ਤੇ ਸ੍ਰੇਸ਼ਟ ਹਨ, ਜੋ ਸਿੱਖ ਨੂੰ ਆਪਣੇ ਆਪੇ ਦਾ ਪ੍ਰਤੱਖ ਗਿਆਨ ਦੇਣ ਵਾਲੇ ਹਨ। ੫।।

## ੧ ਪ੍ਰਗਟ ਪੁਹਮ ਗੁਰ ਸੂਰ ਦੁਤਿ ਜਨ ਮਨ ਨਲਿਨ ਪ੍ਰਕਾਸ।
## ੨ ਅਨਾਥ ਕਮੋਦਨ ਬਿਮੁਖ ਜਨ ਕਬਹੂ ਨ ਹੋਇ ਹੁਲਾਸ।। ੬।।

**ਪਦ ਅਰਥ :**

ਪ੍ਰਗਟ = ਪ੍ਰਤੱਖ, ਜ਼ਾਹਿਰਾ। ਪੁਹਮ = ਧਰਤੀ, ਜ਼ਮੀਨ। ਸੂਰ = ਸੂਰਜ। ਦੁਤਿ = ਸ਼ੋਭਾ, ਕ੍ਰਾਂਤੀ। ਜਨ = ਸੇਵਕ। ਨਲਿਨ = ਕੰਵਲਾਂ ਨੂੰ। ਪ੍ਰਕਾਸ = ਖਿੜਨਾ। ਕਮੋਦਨ = ਕਮੀਆਂ, ਰਾਤ ਨੂੰ ਖਿੜਨ ਵਾਲਾ ਕਮਲ, ਨੀਲੋਫਰ। ਬਿਮੁਖ = ਬੇਮੁਖ, ਮਨਮੁਖ, ਰੱਬ ਤੋਂ ਟੁੱਟੇ ਹੋਏ ਮਨੁੱਖ। ਕਬਹੂੰ ਨ = ਕਦੇ ਵੀ ਨਾ। ਹੁਲਾਸ = ਖੇੜਾ, ਖੁਸ਼ੀ, ਅਨੰਦ।

**ਅਰਥ :**

੧ ਗੁਰੂ ਧਰਤੀ 'ਤੇ ਪ੍ਰਤੱਖ ਹੀ ਸੂਰਜ ਦੀ ਕ੍ਰਾਂਤੀ ਵਾਲੇ ਹਨ, ਜੋ ਗੁਰਸਿੱਖਾਂ ਦੇ ਮਨ-ਕੰਵਲਾਂ ਨੂੰ ਖਿੜਾਉਂਦੇ ਹਨ।

੨ ਅਨਾਥ ਜੀ ਕਹਿੰਦੇ ਹਨ ਕਿ ਸਾਕਤਾਂ ਦੇ ਮਨ ਨੀਲੋਫਰ, ਗੁਰੂ-ਸੂਰਜ ਨੂੰ ਦੇਖ ਕੇ ਮੁਰਝਾ ਜਾਂਦੇ ਹਨ, ਉਨ੍ਹਾਂ ਦੇ ਮਨਾਂ ਨੂੰ ਕਦੇ ਵੀ ਖੇੜਾ ਨਹੀਂ ਆਉਂਦਾ। ੬।

## ੧ ਟੇਰਤ ਸਤਿਗੁਰੁ ਮਯਾ ਕਰਿ ਮੋਹਿ ਨੀਂਦ ਸੋਵੰਤ।
## ੨ ਜਗਜੋ ਗਜਾਨ ਲੋਚਨ ਖੁਲੇ ਸੁਪਨੋ ਭ੍ਰਮ ਬਿਸਰੰਤ।। ੭।।

**ਪਦ ਅਰਥ :**

ਟੇਰਤ = ਸੱਦਣਾ, ਆਖਣਾ, ਉੱਚੀ ਸੁਰ ਨਾਲ ਪੁਕਾਰਨਾ। ਮਯਾ = ਕਿਰਪਾ। ਕਰਿ = ਕਰਕੇ। ਮੋਹਿ ਨੀਂਦ = ਮੋਹ ਰੂਪ ਨੀਂਦ ਵਿਚ। ਸੋਵੰਤ = ਸੁੱਤੇ ਹੋਏ ਨੂੰ। ਜਗਜੋ = ਜਾਗਿਆ, ਹੋਸ਼ ਆਈ। ਲੋਚਨ = ਅੱਖਾਂ। ਖੁਲੇ = ਖੁਲ੍ਹੀਆਂ। ਸੁਪਨੋ = ਸੁਪਨਾ। ਭ੍ਰਮ = ਭਰਮ, ਭੁਲੇਖਾ। ਬਿਸਰੰਤ = ਭੁੱਲ ਗਿਆ।

**ਅਰਥ :**

੧ ਜਦੋਂ ਸੱਚਾ ਗੁਰੂ ਬਖਸ਼ਿਸ਼ ਕਰਕੇ ਉਪਦੇਸ਼ ਦੇਂਦਾ ਹੈ, ਉਸ ਵੇਲੇ ਮੋਹ ਰੂਪ ਨੀਂਦ ਵਿਚ ਸੁੱਤਾ ਹੋਇਆ ਸਿੱਖ ਗਿਆਨ-ਜਾਗ੍ਰਤ ਵਿਚ ਜਾਗ ਪੈਂਦਾ ਹੈ ਭਾਵ ਮੋਹ-ਅਵਿਦਿਆ ਦੀ ਨੀਂਦ ਖੁਲ੍ਹ ਜਾਂਦੀ ਹੈ।

੨ ਜਾਗਣ 'ਤੇ ਗਿਆਨ ਵੈਰਾਗ ਰੂਪ ਅੱਖਾਂ ਖੁਲ੍ਹ ਜਾਂਦੀਆਂ ਹਨ (ਜਿਵੇਂ ਜਾਗਣ ਕਰਕੇ ਸੁਪਨਾ ਭੁੱਲ ਜਾਂਦਾ ਹੈ, ਇਸੇ ਤਰ੍ਹਾਂ) ਭੁਲੇਖਾ (ਭਟਕਣਾ) ਰੂਪ ਸੁਪਨਾ ਭੁੱਲ ਜਾਂਦਾ ਹੈ। ੭।

## ੧ ਗੁਰ ਬਿਨੁ ਭ੍ਰਮ ਲਗਿ ਭੂਸਜੋ ਭੇਦੁ ਲਹੇ ਬਿਨੁ ਸ੍ਵਾਨੁ।
## ੨ ਕੇਹਰਿ ਬਪੁ ਝਾਈ ਨਿਰਖਿ ਪਰਜੋ ਕੂਪ ਅਗਜਾਨਿ।। ੮।।

ਪਦ ਅਰਥ :

ਭ੍ਰਮ = ਭੁਲੇਖਾ, ਬੇਸਮਝੀ, ਨਾਦਾਨੀ। ਲਗਿ= ਲੱਗ ਕੇ, ਫਸ ਕੇ। ਭੂਸਜੇ = (ਭੂਸਾ' ਭੌਂਕਣਾ) ਭੌਂਕਦਾ ਹੈ, ਬੋਲਦਾ ਹੈ। ਭੇਦ ਲਹੇ ਬਿਨੁ = ਅਸਲੀਅਤ ਸਮਝੇ ਬਿਨਾਂ। ਸ੍ਵਾਨੁ = ਕੁੱਤਾ। ਕੇਹਰਿ = ਸ਼ੇਰ। ਬਪੁ = ਸਰੀਰ। ਝਾਈ = ਪਰਛਾਵਾਂ, ਪ੍ਰਤੀਬਿੰਬ, ਆਪਣਾ ਹੀ ਸਰੀਰਕ ਪਰਛਾਵਾਂ ਖੂਹ ਵਿਚ ਦੇਖ ਕੇ। ਨਿਰਖਿ = ਦੇਖ ਕੇ। ਪਰਜੇ = ਪੈਂਦਾ, ਡਿੱਗ ਪੈਂਦਾ ਹੈ। ਕੂਪ = ਖੂਹ।

ਅਰਥ :

੧ ਗੁਰ-ਉਪਦੇਸ਼ ਲਏ ਬਿਨਾਂ ਇਹ ਜੀਵ ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਜਿਵੇਂ ਕੁੱਤਾ ਕਿਸੇ ਸ਼ੀਸ਼ ਮਹਿਲ ਵਿਚ ਵੜ ਜਾਵੇ ਤਾਂ ਉਹ ਆਪਣੇ ਹੀ ਸਰੀਰ ਨੂੰ ਸਾਹਮਣੇ ਦੇਖ ਕੇ ਭੌਂਕਦਾ ਹੈ।

੨ ਇਸੇ ਤਰ੍ਹਾਂ ਇਕ ਸ਼ੇਰ ਇਕ ਖੂਹ ਦੀ ਮਣ 'ਤੇ ਜਾ ਖਲੋਤਾ ਉਸ ਨੇ ਆਪਣੇ ਸਰੀਰ ਦਾ ਪਰਛਾਵਾਂ ਖੂਹ ਵਿਚ ਦੇਖਿਆ ਤੇ ਭਬਕ ਮਾਰੀ। ਓਹੀ ਆਵਾਜ਼ ਖੂਹ ਵਿੱਚੋਂ ਵਾਪਸ ਆਉਣ 'ਤੇ ਬੇਸਮਝ ਸ਼ੇਰ ਖੂਹ ਵਿਚ ਜਾ ਵੜਿਆ।

- ਜਿਵੇਂ ਰਾਤ ਨੂੰ ਚੱਕਵੀ ਆਪਣੇ ਪਰਛਾਵੇਂ ਨੂੰ ਚੱਕਵਾ ਸਮਝ ਬੜੀ ਖੁਸ਼ ਹੁੰਦੀ ਹੈ।

  ਸ਼ੇਰ ਖੂਹ ਦੇ ਪਾਣੀ ਵਿੱਚ ਆਪਣਾ ਹੀ ਅਕਸ ਦੇਖ ਕੇ (ਉਸ ਨੂੰ ਦੂਜਾ ਸ਼ੇਰ ਜਾਣ) ਖੂਹ ਵਿਚ ਡਿੱਗ ਪੈਂਦਾ ਹੈ।
- ਜਿਵੇਂ ਸ਼ੀਸ਼ ਮਹਿਲ ਵਿਚ ਜਾ ਕੇ ਇਨਸਾਨ ਬਹੁਤ ਖੁਸ਼ ਹੁੰਦਾ ਹੈ ਤੇ ਉਸੇ ਸ਼ੀਸ਼ ਮਹਿਲ ਵਿੱਚ ਇਕ ਕੁੱਤਾ ਆਪਣਾ ਝਾਉਲਾ ਦੇਖ ਭੌਂਕ-ਭੌਂਕ ਮਰਦਾ ਹੈ।
- ਜਿਵੇਂ ਸੂਰਜ-ਪੁੱਤਰ ਜਮਰਾਜ ਪਾਪੀਆਂ ਲਈ ਡਰਾਉਣਾ ਪਰ ਧਰਮੀਆਂ ਲਈ ਉਹੀ ਧਰਮਰਾਜ ਹੋ ਪਿਆਰ ਕਰਦਾ ਹੈ।
- ਉਵੇਂ ਹੀ ਭੈੜੇ ਮਨੁੱਖ ਦੁਰ ਬੁੱਧੀ ਦੇ ਕਾਰਣ ਆਪਣੇ ਆਪੇ ਦੀ ਪਛਾਣ ਨਹੀਂ ਕਰਦੇ ਪਰ ਸਾਧੂ-ਸੁਭਾਵ ਗੁਰੂ-ਪਿਆਰੇ ਗੁਰੂ ਦੀ ਸਿਖਿਆ ਲੈ ਕੇ ਆਪਣੇ ਆਪੇ ਦੀ ਪਹਿਚਾਣ ਕਰਦੇ ਹਨ।

**ਜੈਸੇ ਚਕਈ ਮੁਦਿਤ ਪੇਖਿ ਪ੍ਰਤਿਬਿੰਬ ਨਿਸਿ ਸਿੰਘ ਪ੍ਰਤਿਬਿੰਬ ਦੇਖਿ ਕੂਪ ਮੈ ਪਰਤ ਹੈ।**
**ਜੈਸੇ ਕਾਚ ਮੰਦਰ ਮੈ ਮਾਨਸ ਅਨੰਦਮਈ ਸ੍ਵਾਨ ਪੇਖਿ ਆਪਾ ਆਪ ਭੂਸ ਕੈ ਮਰਤ ਹੈ।**
**ਜੈਸੇ ਰਵਿ-ਸੁਤ ਜਮ ਰੂਪ ਅਉ ਧਰਮ ਰਾਇ ਧਰਮ ਅਧਰਮ ਕੈ ਭਾਉ ਭੈ ਕਰਤ ਹੈ।**
**ਤੈਸੇ ਦੁਰਮਤਿ ਗੁਰਮਤਿ ਕੈ ਅਸਾਧ ਸਾਧੂ ਆਪਾ ਆਪੁ ਚੀਨਤ ਨ ਚੀਨਤ ਚਰਤ ਹੈ।। ੧੬੦।।**

## ਸਾਖੀ

ਕਿਸੇ ਜੰਗਲ ਵਿਚ ਇਕ ਸ਼ੇਰ ਰਹਿੰਦਾ ਸੀ। ਉਸ ਨੇ ਸ਼ਿਕਾਰ ਵੀ ਖਾਣਾ ਹੁੰਦਾ। ਰੋਜ਼ਾਨਾ ਕਿਸੇ ਨਾ ਕਿਸੇ ਨੂੰ ਜਾ ਝਪਟਦਾ। ਇਉਂ ਕਾਫੀ ਸਮਾਂ ਲੰਘ ਗਿਆ। ਇਕ ਦਿਨ ਜੰਗਲ ਵਾਸੀ (ਸਾਰੇ ਜਾਨਵਰ) ਇਕੱਠੇ ਹੋਏ ਤੇ ਆਪੋ ਵਿਚ ਸਲਾਹ-ਮਸ਼ਵਰਾ ਕਰਨ ਤੋਂ ਬਾਅਦ ਸ਼ੇਰ ਦੇ ਪਾਸ ਗਏ। ਸ਼ੇਰ ਨੇ ਇਹਨਾਂ ਸਾਰਿਆਂ ਨੂੰ ਇਕੱਠੇ ਹੋ ਕੇ ਆਉਣ ਦਾ ਕਾਰਨ ਪੁੱਛਿਆ। ਸਾਰਿਆਂ ਇਕ ਜ਼ਬਾਨ ਹੋ ਆਖਿਆ ਕਿ ਐ ਜੰਗਲ ਦੇ ਬਾਦਸ਼ਾਹ ! ਅਸੀਂ ਸਾਰੇ ਇਸ ਕਰਕੇ ਇਕੱਠੇ ਹੋ ਕੇ ਆਏ ਹਾਂ ਕਿ ਇਕ ਤਾਂ ਤੁਹਾਨੂੰ ਸ਼ਿਕਾਰ ਦੀ ਤਲਾਸ਼ ਵਾਸਤੇ ਰੋਜ਼ ਤਕਲੀਫ ਕਰਨੀ ਪੈਂਦੀ ਹੈ, ਦੂਜਾ, ਸਾਡੇ ਅੰਦਰ ਸਹਿਮ ਪਿਆ ਰਹਿੰਦਾ ਹੈ ਕਿ ਪਤਾ ਨਹੀਂ ਕਿਸ ਦੀ ਵਾਰੀ ਕਦੋਂ ਆ ਜਾਣੀ ਹੈ ! ਚੰਗੀ ਗੱਲ ਇਹ ਹੈ ਕਿ ਹੁਣ ਤੁਸੀਂ ਇਹ ਤਕਲੀਫ ਨਾ ਕਰਿਆ ਕਰੋ, ਅਸੀਂ ਆਪੇ ਹੀ ਵਾਰੋ-ਵਾਰੀ ਤੁਹਾਡੇ ਪਾਸ ਆ ਜਾਇਆ ਕਰਾਂਗੇ। ਸ਼ੇਰ ਸਾਰਿਆਂ ਦੀ ਇਹ ਗੱਲ ਸੁਣ ਕੇ ਬੜਾ ਖੁਸ਼ ਹੋਇਆ ਤੇ ਕਿਹਾ, 'ਚਲੋ ਤੁਹਾਡੀ ਗੱਲ ਮੰਨ ਲੈਂਦਾ ਹਾਂ ਪਰ ਇਹ ਹੁਣ ਤੁਹਾਡੀ ਜ਼ਿੰਮੇਵਾਰੀ ਹੈ ਕਿ ਆਪਣੇ ਆਪ ਆਉਣਾ।' ਇੰਨੀ ਗੱਲ ਕਰਕੇ ਸਾਰੇ ਚਲੇ ਗਏ ਤੇ ਸਭ ਦੀ ਚਿੰਤਾ ਦੂਰ ਹੋ

੧ ਗੁਰਬਾਣੀ ਵਿਚ 'ਭੂਕ' ਬਕਵਾਸ ਕਰਨ ਦੇ ਅਰਥਾਂ ਵਿਚ ਆਇਆ ਹੈ 'ਕਿਆ ਗਾਲ੍ਹਾਇਓ ਭੂਛ ਪਰ ਵੇਲਿ ਨ ਜੋਹੋ ਕੰਤ ਤੂੰ'।।
(ਮਾਰੂ ਵਾਰ ਡਖਣੇ ਪੰਨਾ—)

ਗਈ। ਉਸ ਤੋਂ ਬਾਅਦ ਜਿਸ ਦੀ ਵਾਰੀ ਆਉਂਦੀ ਉਹ ਆਪੇ ਹੀ ਸ਼ੇਰ ਕੋਲ ਪੁੱਜ ਜਾਂਦਾ। ਨਾਲੇ ਸ਼ੇਰ ਨੂੰ ਭੀ ਕੋਈ ਯਤਨ ਨਾ ਕਰਨਾ ਪੈਂਦਾ।

ਇਹ ਸਿਲਸਿਲਾ ਕਾਫੀ ਚਿਰ ਚਲਦਾ ਰਿਹਾ। ਹੁਣ ਇਕ ਦਿਨ ਖਰਗੋਸ਼ ਦੀ ਵਾਰੀ ਆ ਗਈ। ਇਹ ਬੜਾ ਚਲਾਕ ਸੀ। ਇਹ ਮਸਤ ਚਾਲੇ ਹੌਲੀ-ਹੌਲੀ ਚਲਦਾ ਬੜੀ ਦੇਰ ਨਾਲ ਸ਼ੇਰ ਕੋਲ ਪੁੱਜਾ। ਉਧਰ ਸ਼ੇਰ ਵੀ ਸ਼ਿਕਾਰ ਦੀ ਉਡੀਕ ਵਿਚ ਬੈਠਾ ਸੀ। ਜਿਸ ਵੇਲੇ ਇਹ ਖਰਗੋਸ਼ ਸ਼ੇਰ ਕੋਲ ਪੁੱਜਾ ਤਾਂ ਸ਼ੇਰ ਇਸ ਨੂੰ ਦੇਖ ਕੇ ਬੜਾ ਲਾਲ-ਪੀਲਾ ਹੋਇਆ ਤੇ ਕਿਹਾ, 'ਉਇ ਤੈਨੂੰ ਮੇਰਾ ਜ਼ਰਾ ਵੀ ਡਰ ਨਹੀਂ ? ਇਕ ਤੇ ਤੂੰ, ਹੈਂ ਵੀ ਬੜਾ ਛੋਟਾ ਜਿਹਾ, ਮੇਰਾ ਪੇਟ ਵੀ ਨਹੀਂ ਭਰਨਾ, ਦੂਜਾ, ਤੂੰ ਦੇਰੀ ਕਰਕੇ ਆਇਆ ਹੈਂ !'

**ਖਰਗੋਸ਼** : ਐ ਜੰਗਲ ਦੇ ਬਾਦਸ਼ਾਹ! ਨਾਰਾਜ਼ ਨਾ ਹੋਵੋ ਮੇਰੀ ਗੱਲ ਤਾਂ ਸੁਣੋ।

**ਸ਼ੇਰ** : ਓਹ ਕਿਹੜੀ ਐਹੋ ਜਿਹੀ ਗੱਲ ਹੈ ਜਿਹੜੀ ਤੂੰ ਮੈਨੂੰ ਕਹਿਣੀ ਚਾਹੁੰਦਾ ਹੈਂ ?

**ਖਰਗੋਸ਼** : ਦੇਖੋ, ਖਫਾ ਨਾ ਹੋਵੋ। ਮੈਂ ਜਦੋਂ ਤੁਹਾਡੇ ਕੋਲ ਆ ਰਿਹਾ ਸੀ ਤਾਂ ਰਸਤੇ ਵਿਚ ਮੈਨੂੰ ਇਕ ਹੋਰ ਸ਼ੇਰ ਮਿਲ ਪਿਆ। ਉਸ ਨੇ ਮੈਨੂੰ ਫੜ ਲਿਆ।

**ਸ਼ੇਰ** : ਹੈਂ, ਫੇਰ ਕੀ ਹੋਇਆ? ਤੇ ਤੂੰ ਉਸ ਕੋਲੋਂ ਬਚ ਕੇ ਕਿਵੇਂ ਆ ਗਿਆਂ ?

**ਖਰਗੋਸ਼** : ਜਨਾਬ ! ਮੈਂ ਓਹਦੇ ਪੈਰੀਂ ਪੈ ਗਿਆ। ਬੜੀ ਮਿੰਨਤ ਕੀਤੀ ਕਿ ਮੈਂ ਆਪਣੇ ਜੰਗਲ ਦੇ ਬਾਦਸ਼ਾਹ ਨਾਲ ਇਕਰਾਰ ਕੀਤਾ ਹੋਇਐ, ਤੂੰ ਮੈਨੂੰ ਜਾਣ ਦੇ। ਬੜੇ ਤਰਲਿਆਂ ਨਾਲ ਉਸ ਤੋਂ ਛੁੱਟ ਕੇ ਤੁਹਾਡੇ ਪਾਸ ਆਇਆ ਹਾਂ।

ਇਹ ਸੁਣ ਕੇ ਸ਼ੇਰ ਨੂੰ ਬੜਾ ਗੁੱਸਾ ਚੜ੍ਹ ਗਿਆ। ਹੈਂ ! ਮੇਰੇ ਹੁੰਦਿਆਂ ਦੂਜਾ ਕਿੱਥੋਂ ਆ ਗਿਆ ? ਲਾਲ ਡਰਾਉਣੀਆਂ ਅੱਖਾਂ ਕਰਕੇ ਸ਼ੇਰ ਖਰਗੋਸ਼ ਨੂੰ ਨਾਲ ਲੈ ਕੇ ਚੱਲ ਪੈਂਦਾ ਹੈ।

**ਸ਼ੇਰ** : ਚੱਲ ਦੱਸ, ਕਿੱਥੇ ਹੈ ਉਹ, ਮੈਂ ਵੇਖਦਾ ਹਾਂ ਕਿ ਮੇਰੇ ਹੁੰਦਿਆਂ-ਸੁੰਦਿਆਂ ਇਥੇ ਕਿਵੇਂ ਆ ਗਿਆ ?

ਖਰਗੋਸ਼ ਸ਼ੈਤਾਨ ਸੀ। ਮਚਲਾ ਬਣ ਕੇ ਅੱਗੇ-ਅੱਗੇ ਲੱਗ ਤੁਰਿਆ ਤੇ ਇਕ ਖੂਹ ਦੀ ਮਣ 'ਤੇ ਜਾ ਖਲੋਤਾ।

**ਸ਼ੇਰ** : ਓਇ ਮੂਰਖਾ ! ਰੁਕ ਕਿਉਂ ਗਿਆ ? ਤੁਰਦਾ ਕਿਉਂ ਨਹੀਂ ?

**ਖਰਗੋਸ਼** : (ਇਸ਼ਾਰੇ ਨਾਲ) ਚੁੱਪ ! ਬੋਲੋ ਨਾ, ਏਥੇ ਹੀ ਹੈ। ਸ਼ੇਰ ਵੀ ਖੂਹ ਦੀ ਮਣ 'ਤੇ ਜਾ ਚੜ੍ਹਿਆ। ਜਦ ਸ਼ੇਰ ਨੇ ਖੂਹ ਵਿਚ ਤੱਕਿਆ ਤਾਂ ਉਹਦਾ ਆਪਣਾ ਹੀ ਪਰਛਾਵਾਂ ਪਾਣੀ ਵਿਚ ਦਿੱਸਿਆ। ਸ਼ੇਰ ਨੇ ਭਬਕ ਮਾਰੀ ਤਾਂ ਅੱਗੋਂ ਵੀ ਭਬਕ ਦੀ ਆਵਾਜ਼ ਆਈ। ਇਹ ਸੁਣ ਸ਼ੇਰ ਨੂੰ ਹੋਰ ਗੁੱਸਾ ਚੜ੍ਹ ਗਿਆ। ਸ਼ੇਰ ਨੇ ਖੂਹ ਵਾਲੇ ਸ਼ੇਰ ਨੂੰ ਮਾਰਨ ਵਾਸਤੇ ਖੂਹ ਵਿਚ ਛਾਲਾਂਗ ਮਾਰ ਦਿੱਤੀ ਤੇ ਵਿਚ ਹੀ ਡੁੱਬ ਮੋਇਆ। ਬਸ, ਇਹ ਖਰਗੋਸ਼ ਆਪਣੇ ਜੰਗਲੀ ਸਾਥੀਆਂ ਨੂੰ ਜਾ ਕੇ ਕਹਿਣ ਲੱਗਾ 'ਭਾਈਓ ! ਮੌਜਾਂ ਮਾਣੋ, ਮੈਂ ਸਦਾ ਲਈ ਸ਼ੇਰ ਦਾ ਫਸਤਾ ਵੱਢ ਆਇਆ ਹਾਂ।' ਓਹੀ ਗੱਲ ਇਥੇ ਕਵੀ ਜੀ ਨੇ ਦਰਸਾਈ ਕਿ ਬੇਸਮਝੀ ਦੇ ਕਾਰਣ ਸ਼ੇਰ ਖੂਹ ਵਿਚ ਜਾ ਮੋਇਆ।

## ੧ ਪ੍ਰਗਟ ਅਵਨਿ ਕਰੁਣਾ ਅਰਣਵ ਰਤਨ ਗਜਾਨ ਬਿਗਜਾਨ।
## ੨ ਬਚਨ ਲਹਰ ਤਨੁ ਪਰਸ ਤੇ ਅਗਜਹੁ ਹੋਤ ਸੁਜਾਨ।। ੯।।

**ਪਦ ਅਰਥ :**

ਪ੍ਰਗਟ = ਪ੍ਰਤੱਖ, ਜ਼ਾਹਿਰਾ ਤੌਰ 'ਤੇ। ਅਵਨਿ = ਧਰਤੀ 'ਤੇ। ਕਰੁਣਾ = ਕਿਰਪਾ, ਦਇਆ, ਤਰਸ। ਅਰਣਵ = ਜਲ ਦਾ ਸਮੁਦਾਯ, ਸਮੁੰਦਰ। ਬਿਗਜਾਨ = ਪ੍ਰਤੱਖ ਗਿਆਨ, ਪਰੋਖ ਗਿਆਨ। ਲਹਰ = ਤਰੰਗ। ਤਨ = ਸਰੀਰ। ਪਰਸ = ਛੂਹਣਾ, ਨਾਲ ਲੱਗਣਾ। ਤੇ = ਕਰਕੇ। ਅਗਜਹੁ = ਅਗਿਆਨੀ, ਬੇਸਮਝ। ਹੋਤ = ਹੁੰਦਾ। ਸੁਜਾਨ = ਸਿਆਣਾ, ਸੁਘੜ, ਸਮਝਦਾਰ।

ਅਰਥ :

੧ ਗੁਰੂ ਪ੍ਰਤੱਖ ਹੀ ਧਰਤੀ 'ਤੇ ਕਿਰਪਾ ਦਾ ਸਮੁੰਦਰ ਹੈ।

ਪ੍ਰਸ਼ਨ : ਜੀ, ਸਮੁੰਦਰ ਵਿਚ ਰਤਨ ਹੁੰਦੇ ਹਨ।

ਉੱਤਰ : ਗੁਰੂ-ਸਮੁੰਦਰ ਵਿਚ ਪਰੋਖ ਤੇ ਅਪ੍ਰੋਖ ਗਿਆਨ ਰੂਪ ਰਤਨ ਹਨ।

ਪ੍ਰਸ਼ਨ : ਜੀ, ਸਮੁੰਦਰ ਵਿੱਚੋਂ ਤਾਂ ਲਹਿਰਾਂ ਉੱਠਦੀਆਂ ਹਨ।

ਉੱਤਰ : ਗੁਰੂ-ਮੁਖ ਤੋਂ ਉਪਦੇਸ਼ ਰੂਪ ਜੋ ਬਚਨ ਨਿਕਲਦੇ ਹਨ ਮਾਨੋਂ ਇਹ ਲਹਿਰਾਂ ਉਠਦੀਆਂ ਹਨ। ਗੁਰੂ-ਬਚਨਾਂ ਰੂਪ ਲਹਿਰਾਂ ਸਿੱਖ ਦੇ ਮਨ ਨੂੰ ਛੂਹਣ ਨਾਲ ਹੀ ਸਿੱਖ ਦੇ ਅੰਦਰ ਗਿਆਨ ਦੀ ਰੌਸ਼ਨੀ ਹੋ ਜਾਂਦੀ ਹੈ ਤੇ ਸਿੱਖ ਬੇਸਮਝੀ ਤੋਂ ਨਿਕਲ ਕੇ ਸਿਆਣਾ ਸਮਝਦਾਰ ਹੋ ਜਾਂਦਾ ਹੈ। ੯।।

**੧ ਸੂਰ ਦਰਸ ਆਦਰਸ ਜਜੋਂ ਹੋਤ ਅਗਨਿ ਉਦੋਤ।**
**੨ ਤੈਸੇ ਗੁਰ ਪ੍ਰਸਾਦਿ ਤੈ ਅਨੁਭਵ ਨਿਰਮਲ ਹੋਤ।। ੧੦।।**

ਪਦ ਅਰਥ :

ਸੂਰ = ਸੂਰਜ। ਦਰਸ = ਦੇਖ ਕੇ। ਆਦਰਸ = (आदर्श) ਸ਼ੀਸ਼ਾ, ਦਰਪਨ। ਜਜੋਂ = ਜਿਵੇਂ। ਹੋਤ = ਹੁੰਦੀ ਹੈ। ਅਗਨਿ = ਅੱਗ। ਉਦੋਤ = ਪ੍ਰਗਟ। ਤੈਸੇ = ਤਿਵੇਂ। ਪ੍ਰਸਾਦਿ = ਕਿਰਪਾ, ਬਖਸ਼ਿਸ਼। ਅਨੁਭਵ = ਗਿਆਨ, ਹਾਰਦਿਕ ਗਿਆਨ। ਨਿਰਮਲ = ਸ਼ੁੱਧ, ਸਾਫ, ਮੈਲ ਰਹਿਤ। ਹੋਤ = ਹੁੰਦਾ ਹੈ। ਤੈ = ਤੋਂ; ਕਰਕੇ, ਨਾਲ, ਉਹ ਗਿਆਨ ਜੋ ਬਿਨਾਂ ਕਿਸੇ ਸੰਸਕਾਰ ਦੇ ਹੋਵੇ, ਸੁਤੇ ਗਿਆਨ।

ਅਰਥ :

੧ ਜਿਵੇਂ ਸੂਰਜ ਨੂੰ ਦੇਖ ਕੇ ਸ਼ੀਸ਼ੇ ਵਿਚੋਂ ਅੱਗ ਪ੍ਰਗਟ ਹੁੰਦੀ ਹੈ।

੨ ਇਸੇ ਤਰ੍ਹਾਂ ਗੁਰੂ-ਬਖਸ਼ਸ਼ ਨਾਲ ਸਿੱਖ ਦੇ ਹਿਰਦੇ ਵਿਚ ਸ਼ੁੱਧ ਗਿਆਨ ਹੋ ਜਾਂਦਾ ਹੈ। ਜਿਸ ਵਿਚ ਕਿਸੇ ਤਰ੍ਹਾਂ ਦਾ ਵੀ ਕੋਈ ਸੰਸਕਾਰ (ਖਿਆਲ) ਬਾਕੀ ਨਹੀਂ ਰਹਿੰਦਾ। ੧੦।। ਦ੍ਰਿਸ਼ਟਾਂਤ ਦੇਂਦੇ ਹਨ :

**੧ ਜਿਮ ਚੰਦਹ ਲਹਿ ਚੰਦਮਣਿ ਅਮੀ ਦ੍ਰਵਤ ਤਿਹ ਕਾਲ।**
**੨ ਗੁਰੁ ਮੁਖਿ ਨਿਰਖਤ ਸਿਖ ਕੋ ਅਨੁਭਵ ਹੋਤ ਬਿਸਾਲ।। ੧੧।।**

ਪਦ ਅਰਥ :

ਜਿਮ = ਜਿਵੇਂ, ਜਿਸ ਪ੍ਰਕਾਰ। ਚੰਦਹ = ਚੰਦ੍ਰਮਾ ਤੋਂ, ਚੰਦ੍ਰਮਾ ਦੀ ਕ੍ਰਾਂਤੀ (ਰੌਸ਼ਨੀ) ਤੱਕ ਕੇ। ਲਹਿ = ਲਖ ਕੇ, ਲੈ ਕੇ। ਚੰਦਮਣਿ (ਚੰਦ੍ਰਕਾਂਤ, चन्द्रकांत) ਸੰਸਕ੍ਰਿਤ ਦੇ ਕਵੀਆਂ ਦੇ ਖਿਆਲ ਅਨੁਸਾਰ ਇਕ ਮਣਿ, ਜੋ ਚੰਦ੍ਰਮਾ ਦੇ ਪ੍ਰਕਾਸ਼ ਵਿਚ ਅੰਮ੍ਰਿਤ ਸ੍ਰਵਦੀ ਹੈ (ਦੇਖੋ ਚੰਦ੍ਰਕਾਂਤ ਮਹਾਨ ਕੋਸ਼)। ਅਮੀ = ਅੰਮ੍ਰਿਤ, ਜਲ। ਦ੍ਰਵਤ = ਸ੍ਰਵ ਜਾਂਦਾ, ਵਗਣ ਲੱਗ ਪੈਂਦਾ ਹੈ। ਤਿਹ = ਉਸੇ। ਕਾਲ = ਸਮੇਂ। ਮੁਖਿ = ਮੁੱਖੜਾ, ਦਰਸ਼ਨ। ਨਿਰਖਤ = ਦੇਖ ਕੇ। ਕੋ = ਨੂੰ। ਅਨੁਭਵ = ਪ੍ਰੋਖ ਗਿਆਨ, ਪ੍ਰਤੱਖ ਗਿਆਨ। ਹੋਤ = ਹੁੰਦਾ। ਬਿਸਾਲ = ਬਹੁਤਾ।

ਅਰਥ :

੧ ਜਿਵੇਂ ਚੰਦਰਮਾ ਦੇ ਪ੍ਰਕਾਸ਼ ਨੂੰ ਚੰਦਰਮਣੀ ਲੈ ਕੇ ਉਸ ਵਿੱਚੋਂ ਉਸੀ ਵੇਲੇ ਅੰਮ੍ਰਿਤ ਸ੍ਰਵਦਾ ਹੈ।

੨ ਇਸੇ ਤਰ੍ਹਾਂ ਜਦੋਂ ਸਿੱਖ ਗੁਰੂ ਦਾ ਦੀਦਾਰ ਸ਼ਰਧਾ ਭਾਵਨਾ ਨਾਲ ਕਰਦਾ ਹੈ ਤਾਂ ਉਸ ਦੇ ਅੰਦਰੋਂ ਰਾਗ ਦ੍ਵੈਸ਼ ਦੀ ਮੈਲ ਦੂਰ ਹੋ ਜਾਂਦੀ ਹੈ। ਸੰਸਕਾਰ ਰਹਿਤ ਨਿਰਮਲ ਗਿਆਨ ਹੋ ਜਾਂਦਾ ਹੈ। ੧੧।।

ਸਿਖਉਵਾਚ ।।
ਸਿੱਖ ਵਲੋਂ ਗੁਰੂ ਅੱਗੇ ਅਰਜ਼ ਹੈ।

## ਦੋਹਰਾ ।। ੧ ਹੌਂ ਸਰਣਾਗਤਿ ਰਾਵਰੇ ਸ੍ਰੀ ਗੁਰੁ ਦੀਨ ਦਜਾਲੁ।
## ੨ ਕ੍ਰਿਪਾ ਸਿੰਧੁ ਬੰਦੋਂ ਚਰਣ ਹਰੋ ਕਠਿਨ ਉਰ ਸਾਲ ।। ੧੨ ।।

ਪਦ ਅਰਥ :

ਹੌਂ = ਮੈਂ। ਸਰਣਾਗਤਿ (ਸ਼ਰਣ+ਆਗਤਿ) = ਸ਼ਰਨ ਵਿਚ (ਆਗਤਿ) ਆਇਆ ਹਾਂ। ਰਾਵਰੇ = ਆਪ ਦੀ। ਦੀਨ = ਗਰੀਬ। ਦਜਾਲੁ = ਦਿਆਲੂ, ਹੇ ਗਰੀਬਾਂ 'ਤੇ ਦਇਆ, ਤਰਸ ਕਰਨ ਵਾਲੇ। ਸਿੰਧੁ = ਸਮੁੰਦਰ, ਕਿਰਪਾ ਦੇ ਸਮੁੰਦਰ ਭਾਵ ਬੇਅੰਤ ਕਿਰਪਾ ਕਰਨ ਵਾਲੇ। ਬੰਦੋਂ = ਮੱਥਾ ਟੇਕਦਾ ਹਾਂ। ਹਰੋ = ਦੂਰ ਕਰੋ, ਨਾਸ ਕਰੋ। ਉਰ = ਦਿਲ, ਹਿਰਦਾ। ਸਾਲ = ਦੁੱਖ, ਦਿਲ ਦੇ ਦੁੱਖੜੇ, ਦਿਲ ਦੇ ਪਾਪ, ਵਿਕਾਰ, ਜ਼ਖ਼ਮ। ਕਠਿਨ = ਅਤਿ ਮੁਸ਼ਕਲ, ਜੋ ਆਪਣੇ ਆਪ ਦੂਰ ਨਾ ਹੋ ਸਕਣ।

ਅਰਥ :

੧ ਹੇ ਗਰੀਬਾਂ 'ਤੇ ਤਰਸ ਕਰਨ ਵਾਲੇ ਗੁਰੂ ਜੀ ! ਮੈਂ ਆਪ ਦੀ ਸ਼ਰਨ ਵਿੱਚ ਚਲ ਕੇ ਆਇਆ ਹਾਂ।
੨ ਐ ਤਰਸ ਦੇ ਸਮੁੰਦਰ ਗੁਰਦੇਵ ਜੀ ! ਮੈਂ ਦਿਲੋਂ ਤੁਹਾਡੇ ਚਰਨ ਕੰਵਲਾਂ 'ਤੇ ਮੱਥਾ ਟੇਕਦਾ ਹਾਂ, ਮੇਰੇ ਦਿਲ ਦੇ ਅਤਿ ਮੁਸ਼ਕਲ ਦੁੱਖੜੇ ਦੂਰ ਕਰ ਦਿਓ ਜੀ। ੧੨ ।।

ਪੰਜਵੇਂ ਗੁਰੂ ਜੀ ਟੋਡੀ ਰਾਗ ਵਿਚ ਬੇਨਤੀ ਕਰਨ ਦਾ ਤਰੀਕਾ ਦੱਸਦੇ ਹਨ :

ਸਤਿਗੁਰ ਆਇਓ ਸਰਣਿ ਤੁਹਾਰੀ ।।
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ।। ੧ ।। ਰਹਾਉ ।।
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ।।
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ।। ੧ ।।
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ ।। (ਪੰਨਾ ੭੧੩)

## ਦੋਹਰਾ ।। ੧ ਹੌਂ ਅਨਾਥੁ ਅੰਤਿ ਸੈ ਦੁਖੀ ਡਰਜੋ ਦੇਖਿ ਸੰਸਾਰੁ।
## ੨ ਡੂਬਤ ਹੌਂ ਭਵਸਿੰਧੁ ਮੈ ਮੋਹਿ ਕਰੋ ਪ੍ਰਭ ਪਾਰ ।। ੧੩ ।।

ਪਦ ਅਰਥ :

ਹੌਂ = ਮੈਂ। ਅਨਾਥ = ਯਤੀਮ, ਜਿਸ ਦਾ ਕੋਈ ਸਹਾਰਾ ਨਾ ਹੋਵੇ, ਲਾਵਾਰਸ। ਅਤਿ ਸੈ = ਬਹੁਤ ਹੀ। ਡਰਜੋ = ਡਰ ਗਿਆ। ਦੇਖਿ ਸੰਸਾਰੁ = ਸੰਸਾਰ ਦੇ ਜਨਮ ਮਰਨ ਦੇ ਦੁੱਖ ਦੇਖ ਕੇ। ਡੂਬਤ ਹੌਂ = ਡੁੱਬਦਾ ਜਾ ਰਿਹਾ ਹਾਂ। ਭਵਸਿੰਧੁ = ਸੰਸਾਰ-ਸਮੁੰਦਰ। ਮੈ = ਵਿਚ। ਮੋਹਿ = ਮੈਨੂੰ। ਪਾਰ = ਕਿਨਾਰੇ 'ਤੇ।

ਅਰਥ :

੧ ਮੈਂ ਲਾਵਾਰਸ ਹਾਂ ਤੇ ਸੰਸਾਰ ਵਿਚ ਜਨਮ ਮਰਨ ਦੇ ਦੁੱਖਾਂ ਨੂੰ ਦੇਖ ਕੇ ਭੈ ਭੀਤ ਹੋ ਗਿਆ ਹਾਂ।
੨ ਸੰਸਾਰ-ਸਮੁੰਦਰ ਵਿਚ ਗਰਕ ਹੁੰਦਾ ਜਾ ਰਿਹਾ ਹਾਂ, ਐ ਮੇਰੇ ਪਰਮਾਤਮਾ ! ਇਸ ਸੰਸਾਰ ਦੇ ਦੁੱਖਾਂ ਕਲੇਸ਼ਾਂ ਤੋਂ ਮੁਕਤ ਕਰਕੇ ਗਿਆਨ-ਕਿਨਾਰੇ 'ਤੇ ਲਗਾ ਦਿਓ। ੧੩ ।।

## ਦੋਹਰਾ ।। ੧ ਆਸਾ ਤ੍ਰਿਸਨਾ ਚਿੱਤ ਬਹੁ ਏ ਡਾਇਣ ਘਰ ਮਾਹਿ।
## ੨ ਜੀਵਨ ਕਿਹ ਬਿਧਿ ਹੋਇ ਮਮ ਹ੍ਰਿਦੈ ਸਿੰਮ੍ਰਿਤਿ ਕੋ ਖਾਹਿ ।। ੧੪ ।।

ਪਦ ਅਰਥ :

ਆਸਾ = ਮਨ ਚਾਹੇ ਪਦਾਰਥਾਂ ਦੀ ਪੂਰਤੀ ਦੀ ਭਾਵਨਾ। ਤ੍ਰਿਸਨਾ = ਵਿਸ਼ੇ ਵਿਕਾਰਾਂ ਵੱਲ ਤਵੱਜੋ ਹੋਣੀ। ਚਿੰਤ = ਚਿੰਤਾ, ਸੋਚ, ਚੰਗੀਆਂ-ਚੰਗੀਆਂ ਚੀਜ਼ਾਂ ਦੀ ਸੋਚ, ਨਾ ਪ੍ਰਾਪਤੀ ਦਾ ਗਮ। ਡਾਇਣ = ਭੂਤਨੀਆਂ। ਮਾਹਿ = ਵਿਚ। ਜੀਵਨ = ਨਿਰਬਾਹ, ਗੁਜ਼ਾਰਾ। ਕਿਹ ਬਿਧਿ = ਕਿਸ ਪ੍ਰਕਾਰ। ਮਮ = ਮੇਰੀ। ਸਿੰਮ੍ਰਿਤਿ = ਯਾਦ-ਸ਼ਕਤੀ। ਕੋ = ਨੂੰ। ਖਾਹਿ = ਖਾਈ ਜਾਂਦੀਆਂ ਹਨ।

ਅਰਥ :

੧ ਆਸਾ ਤੇ ਤ੍ਰਿਸ਼ਨਾ (ਮਨ ਚਾਹੇ ਪਦਾਰਥਾਂ ਦੀ ਪ੍ਰਾਪਤੀ ਦੀ ਆਸਾ ਤੇ ਨਾ ਪ੍ਰਾਪਤੀ ਦੀ ਬਹੁਤੀ ਸੋਚ) ਇਹ ਦੋ ਭੂਤਨੀਆਂ ਮੇਰੇ ਸਰੀਰ-ਘਰ ਵਿਚ ਬੈਠੀਆਂ ਹੋਈਆਂ ਹਨ।

੨ (ਐ ਗੁਰੂ ਜੀ !) ਮੇਰਾ ਜੀਵਨ-ਨਿਰਬਾਹ ਕਿਵੇਂ ਹੋ ਸਕਦਾ ਹੈ, ਮੇਰੀ ਚੰਗੀ ਯਾਦ-ਸ਼ਕਤੀ (ਚੰਗੇ-ਚੰਗੇ ਗੁਣਾਂ) ਨੂੰ ਇਹ ਖਾਈ ਜਾ ਰਹੀਆਂ ਹਨ। ੧੪।।

ਅੱਗੇ ਸਿੱਖ ਬੜੀ ਆਜ਼ਜ਼ੀ ਨਾਲ ਬੇਨਤੀ ਕਰਦਾ ਹੈ ਕਿ ਐ ਗੁਰੂ ਜੀ !

## ਦੋਹਰਾ।। ੧ ਕਬਹੂੰ ਸੁਮਤਿ ਪ੍ਰਕਾਸ਼ ਚਿਤਿ ਕਬਹੂੰ ਕੁਮਤਿ ਅਧੀਨ।
## ੨ ਬਿਬ ਨਾਰੀ ਕੇ ਕੰਤ ਜਜੋਂ ਰਹਿਤ ਸਦਾ ਅਤਿ ਦੀਨ।। ੧੫।।

ਪਦ ਅਰਥ :

ਕਬਹੂੰ = ਕਦੇ। ਸੁਮਤਿ = ਚੰਗੀ ਅਕਲ, ਚੜ੍ਹਦੀ ਕਲਾ ਵਾਲੇ ਖਿਆਲ। ਪ੍ਰਕਾਸ਼ = ਜ਼ਾਹਿਰ, ਖਿੜਨਾ, ਖਿਆਲ ਉੱਠਣੇ। ਚਿਤਿ = ਦਿਲ ਵਿਚ। ਕੁਮਤਿ = ਭੈੜੇ ਖਿਆਲ। ਅਧੀਨ = ਕਾਬੂ, ਅਸਰ ਹੇਠ, ਪ੍ਰਭਾਵ ਹੇਠਾਂ। ਬਿਬ = ਦੋ। ਨਾਰੀ = ਇਸਤਰੀ। ਬਿਬ ਨਾਰੀ = ਦੋ ਇਸਤਰੀਆਂ। ਕੰਤ = ਪਤੀ। ਰਹਿਤ = ਰਹਿੰਦਾ। ਅਤਿ = ਬਹੁਤ ਹੀ। ਦੀਨ = ਦੁਖੀ।

ਅਰਥ :

੧ (ਮੇਰੇ ਦਿਲ ਵਿਚ) ਕਦੇ ਚੰਗੀ ਅਕਲ ਆਉਂਦੀ ਤੇ ਕਦੇ ਮੇਰਾ ਦਿਲ ਮਾੜੀ ਅਕਲ ਦੇ ਅਸਰ ਹੇਠ ਆ ਜਾਂਦਾ ਹੈ।

੨ ਜਿਵੇਂ ਦੋ ਇਸਤਰੀਆਂ ਦੇ ਪਤੀ ਦੀ ਦੁਰਦਸ਼ਾ ਹੁੰਦੀ ਹੈ। ਇਕ ਕਿਸੇ ਹੋਰ ਪਾਸੇ ਖਿੱਚਦੀ ਹੈ ਤੇ ਦੂਜੀ ਹੋਰ ਪਾਸੇ ਨੂੰ ਧੂਹਦੀ ਹੈ। (ਜਿਵੇਂ ਉਹ ਦੁਖੀ ਹੁੰਦਾ ਹੈ, ਉਸ ਨੂੰ ਕਦੇ ਆਰਾਮ ਨਸੀਬ ਨਹੀਂ ਹੁੰਦਾ) ਇੰਜ ਮੈਂ ਚੰਗੀ ਤੇ ਮਾੜੀ ਅਕਲ ਦੇ ਕਾਬੂ ਆ ਗਿਆ ਹਾਂ।

## ਦੋਹਰਾ।। ੧ ਨਦਿ ਆਸਾ ਸੁਭ ਅਸੁਭ ਤਟ ਭਰੀ ਮਨੋਰਥ ਨੀਰ।
## ੨ ਤ੍ਰਿਸਨਾ ਅਮਿਤ ਤਰੰਗ ਜਿਹ ਭਵਰ ਭਰਮ ਗੰਭੀਰ।। ੧੬।।

ਪਦ ਅਰਥ :

ਨਦਿ = ਨਦੀ। ਸੁਭ ਅਸੁਭ = ਚੰਗਾ ਮਾੜਾ। ਤਟ = ਕਿਨਾਰਾ, ਕੰਢਾ। ਮਨੋਰਥ = ਮਨ ਹੈ ਰਥ ਜਿਸ ਦਾ, ਇੱਛਾ, ਚਾਹਨਾ, ਵਾਸ਼ਨਾ, ਸੰਕਲਪ, ਮਨੋ ਰਾਜ, ਮਨ ਦੇ ਖਿਆਲ। ਨੀਰ = ਪਾਣੀ, ਵਿਚਾਰ ਤੇ ਅਵਿਚਾਰ ਮਨ ਦੇ ਖਿਆਲਾਂ ਰੂਪ ਪਾਣੀ। ਅਮਿਤ = ਬੇਅੰਤ। ਤਰੰਗ = ਲਹਿਰਾਂ। ਜਿਹ = ਜਿਸ ਦੀਆਂ। ਭਵਰ = ਘੁੰਮਣਘੇਰੀ। ਭਰਮ = ਭਟਕਣਾ ਰੂਪ ਘੁੰਮਣਘੇਰੀ। ਗੰਭੀਰ = ਡੂੰਘੀ।

ਅਰਥ :

੧ ਆਸਾ ਰੂਪ ਇਕ ਨਦੀ ਹੈ, ਚੰਗੇ ਤੇ ਮਾੜੇ ਖਿਆਲ ਜਿਸ ਦੇ ਦੋ ਕੰਢੇ ਹਨ, ਜੋ ਮਨ ਦੀਆਂ ਅਨੇਕਾਂ ਵਾਸ਼ਨਾਵਾਂ ਰੂਪ ਪਾਣੀ ਦੇ ਨਾਲ ਭਰੀ ਹੋਈ ਹੈ।

੨ ਅਨੇਕਾਂ ਪਦਾਰਥਾਂ ਦੀ ਪ੍ਰਾਪਤੀ ਰੂਪ ਵਾਸ਼ਨਾਵਾਂ ਦੀਆਂ ਬੇਅੰਤ ਲਹਿਰਾਂ ਜਿਸ ਵਿਚੋਂ ਉੱਠਦੀਆਂ ਹਨ ਤੇ ਭਟਕਣਾ ਰੂਪ ਬੜੀ ਡੂੰਘੀ ਘੁੰਮਣਘੇਰੀ ਵਿਚ ਪੈ ਰਹੀ ਹੈ। ੧੬।

ਪ੍ਰਸ਼ਨ : ਜੀ, ਨਦੀ ਵਿੱਚ ਤਾਂ ਜਲ-ਜੰਤੂ ਹੁੰਦੇ ਹਨ, ਇਧਰ ਕਿਹੜੇ ਹਨ ?

ਉੱਤਰ :

**ਦੋਹਰਾ ।।੧ ਰਾਗਾਦਿਕ ਜਲ ਜੰਤ ਬਹੁ ਚਿੰਤਾ ਪ੍ਰਬਲ ਪ੍ਰਵਾਹ।**
**੨ ਧ੍ਰਿਤ ਤਰੁ ਹਰਣੀ ਤਰਣ ਤਿਹਿ ਬੇਦਨ* ਮੋ ਮਨਿ ਆਹ।।੧੭।।**

ਪਦ ਅਰਥ :

ਰਾਗਾਦਿਕ = ਰਾਗ, ਦ੍ਵੈਸ਼, ਅਵਿਦਿਆ, ਅਸਮਿਤਾ, ਅਭੀਨਿਵੇਸ਼। ਜਲ = ਪਾਣੀ। ਜੰਤ = ਜੀਵ। ਬਹੁ = ਬਹੁਤੇ। ਚਿੰਤਾ = ਫ਼ਿਕਰ, ਗ਼ਮ, ਸੋਚ। ਪ੍ਰਬਲ = ਜ਼ੋਰਦਾਰ। ਪ੍ਰਵਾਹ = ਪਾਣੀ ਦਾ ਵਹਿਣ। ਧ੍ਰਿਤ = ਧੀਰਜ। ਤਰੁ = ਬ੍ਰਿਛ, ਦਰੱਖਤ। ਹਰਣੀ = ਨਾਸ ਕਰਨ ਵਾਲੀ। ਤਿਹਿ = ਉਸ ਤੋਂ (ਤਰਨ ਵਾਸਤੇ)। ਬੇਦਨ = ਦੁੱਖ, ਪੀੜਾ, ਦਰਦ। ਮੋ = ਮੇਰੇ। ਮਨਿ = ਮਨ ਵਿਚ, ਦਿਲ ਵਿਚ। ਆਹ = ਹੈ, ਇੱਛਾ।

ਅਰਥ :

੧ (ਆਸਾ ਰੂਪ ਨਦੀ ਵਿਚ) ਰਾਗ ਦ੍ਵੈਸ਼ ਆਦਿ ਬਹੁਤ ਸਾਰੇ ਪਾਣੀ ਦੇ ਜੀਵ ਜੰਤ ਹਨ, ਆਸਾ ਰੂਪ ਨਦੀ ਵਿਚ ਸੰਕਲਪਾਂ ਰੂਪ ਪਾਣੀ ਬੜਾ ਤੇਜ਼ ਚਲ ਰਿਹਾ ਹੈ।

੨ (ਜੋ) ਹੌਂਸਲਾ ਰੂਪ ਦਰੱਖਤ ਨੂੰ ਮੁੱਢੋਂ ਪੁੱਟ ਰਿਹਾ ਹੈ, ਉਸ ਤੋਂ ਪਾਰ ਹੋਣ ਲਈ ਮੇਰੇ ਮਨ ਵਿਚ ਬੜੀ ਪੀੜਾ ਹੋ ਰਹੀ ਹੈ।।੧੭।।

**ਦੋਹਰਾ।।੧ ਪ੍ਰਬਲ ਜੁਗਲ ਸੁਭ ਅਸੁਭ ਗਜ ਭਿਰਤ ਸੁ ਰੋਸੁ ਬਢਾਇ।**
**੨ ਅਪਨੀ ਭੂਲਿ ਅਨਾਥ ਹੌਂ ਪਰਜੋ ਮੱਧ ਤਿੰਹ ਆਇ।। ੧੮।।**

ਪਦ ਅਰਥ :

ਪ੍ਰਬਲ = ਬਲਵਾਨ। ਜੁਗਲ = ਦੋ। ਸੁਭ ਅਸੁਭ = ਚੰਗੇ ਤੇ ਮਾੜੇ ਖਿਆਲਾਂ ਰੂਪ। ਗਜ = ਹਾਥੀ। ਭਿਰਤ = ਭਿੜਦੇ ਪਏ ਸਨ। ਸੁ = ਉਹ। ਰੋਸ = ਗੁੱਸਾ। ਬਢਾਇ = ਵਧਾ ਕੇ, ਬੜੇ ਗੁੱਸੇ ਵਿਚ। ਅਪਨੀ ਭੂਲਿ ਅਨਾਥ ਹੌਂ = ਅਨਾਥ ਕਵੀ ਜੀ ਕਹਿੰਦੇ ਹਨ, ਮੈਂ ਆਪਣੀ ਗਲਤੀ ਨਾਲ। ਪਰਜੋ ਮੱਧ ਤਿੰਹ = ਉਨ੍ਹਾਂ ਦੇ ਵਿਚਕਾਰ ਆ ਕੇ ਫਸ ਗਿਆ।

ਅਰਥ :

੧ ਚੰਗੇ ਤੇ ਮਾੜੇ ਸੰਕਲਪਾਂ ਰੂਪ ਦੋ ਬੜੇ ਬਲ ਵਾਲੇ ਹਾਥੀ ਲੜ ਰਹੇ ਸਨ।

੨ ਮੈਂ ਅਨਾਥ ਕਵੀ ਆਪਣੀ ਗਲਤੀ ਨਾਲ ਉਨ੍ਹਾਂ ਦੋ ਹਾਥੀਆਂ ਵਿਚ ਆ ਕੇ ਫਸ ਗਿਆ। ਭਾਵ ਚੰਗੀ ਮਾੜੇ ਖਿਆਲਾਂ ਵਿਚ ਜਕੜਿਆ ਗਿਆ। ੧੮।।

ਮਨ ਦੀ ਚੰਚਲਤਾ ਦਰਸਾਉਂਦੇ ਹਨ —

**ਦੋਹਰਾ।।੧ ਕਬਹੂੰ ਨ ਮਨ ਥਿਰਤਾ ਗਹੀ ਸਮਝਾਯੋ ਸੈ ਪੋਤ।**
**੨ ਜੈਸੇ ਮਰਕਟ ਬ੍ਰਿਛ ਪਰਿ ਕਬਹੂੰ ਨ ਠਾਢੋ ਹੋਤ।। ੧੯।।**

* ਪਹਿਲੇ ਛਾਪਿਆਂ ਵਿਚ ਏਥੇ ਪਾਠ ਬੇਧਰ ਜਾਂ ਬੇਦਤ ਛਪਿਆ ਮਿਲਦਾ ਹੈ ਜਿਸ ਦੇ ਅਰਥ ਠੀਕ ਨਾ ਹੁੰਦੇ ਜਾਣ ਕੇ ਅਸਾਂ ਪਾਠ ਬੇਦਨ ਕੀਤਾ ਹੈ ਜੋ ਬਹੁਤੇ ਠੀਕ ਜਾਪਦਾ ਹੈ।

ਪਦ ਅਰਥ :

ਕਬਹੂੰ = ਕਦੇ ਵੀ। ਥਿਰਤਾ = ਟਿਕਾਅ, ਇਸਥਿਤੀ। ਗਹੀ = ਫੜੀ। ਸੈ = ਸੈਂਕੜੇ। ਪੋਤ = ਵਾਰੀ, ਵਾਰ। ਜੈਸੇ = ਜਿਵੇਂ। ਮਰਕਟ = ਬਾਂਦਰ। ਬ੍ਰਿਛ = ਦਰੱਖਤ। ਪਰਿ = ਉੱਪਰ। ਠਾਢੋ = ਖੜ੍ਹਾ। ਹੋਤ – ਹੁੰਦਾ।

ਅਰਥ :

੧ ਕਦੇ ਵੀ ਮਨ ਨੇ ਟਿਕਾਅ ਨਹੀਂ ਫੜਿਆ (ਮੈਂ) ਸੈਂਕੜੇ ਵਾਰ ਸਮਝਾਇਆ ਵੀ। ਦ੍ਰਿਸ਼ਟਾਂਤ –

੨ ਜਿਵੇਂ ਬਾਂਦਰ ਕਦੇ ਵੀ ਦਰੱਖਤ ਦੀ ਇਕ ਟਾਹਣੀ 'ਤੇ ਟਿਕਦਾ ਨਹੀਂ (ਖੜ੍ਹਾ ਨਹੀਂ ਹੁੰਦਾ)।੧੯॥

ਛੇ ਦ੍ਰਿਸ਼ਟਾਂਤ ਦੇ ਕੇ ਮਨ ਦੀ ਚੰਚਲਤਾ ਦਾ ਬਿਆਨ ਕਰਦੇ ਹਨ :

**ਦੋਹਰਾ॥ ੧ ਚਲਦਲ ਪਤ੍ਰ ਪਤਾਕ ਪਟ ਦਾਮਨ ਕੱਛਪ ਮਾਥ।**
**੨ ਭੂਤ ਦੀਪ ਦੀਪਕ ਸਿਖਾ ਯੌਂ ਮਨ ਵਿਰਤਿ ਅਨਾਥ॥ ੨੦॥**

ਪਦ ਅਰਥ :

ਚਲਦਲ = ਪਿੱਪਲ। ਪਤ੍ਰ = ਪੱਤਾ। ਪਤਾਕ = ਝੰਡਾ, ਨਿਸ਼ਾਨ। ਪਟ = ਕੱਪੜਾ, ਫਰਹਰਾ। ਦਾਮਨ = ਬਿਜਲੀ, ਆਕਾਸੀ ਬਿਜਲੀ। ਕੱਛਪ = ਕੱਛੂ-ਕੁੰਮਾ। ਮਾਥ = ਮੱਥਾ। ਭੂਤ ਦੀਪ = ਭੂਤਾਂ ਦੀ ਅੱਗ। ਦੀਪਕ = ਦੀਵਾ। ਸਿਖਾ = (ਅੱਗ ਦੀ) ਲਾਟ। ਯੌਂ = ਇੰਜ। ਵਿਰਤਿ = ਵਿਰਤੀ, ਹਾਲਤ, ਦਸ਼ਾ।

ਅਰਥ :

੧ ਪਿੱਪਲ ਦਾ ਪੱਤਾ, ਝੰਡੇ ਦਾ ਫਰਹਰਾ, ਆਕਾਸ਼ੀ ਬਿਜਲੀ, ਕੱਛੂ ਦਾ ਮੱਥਾ।

੨ ਭੂਤਾਂ ਦੀ ਅੱਗ, ਦੀਵੇ ਦੀ ਲਾਟ (ਜਿਵੇਂ ਇਹ ਉਪਰੋਕਤ ਆਪੋ ਆਪਣੀ ਜਗ੍ਹਾ ਟਿਕ ਕੇ ਨਹੀਂ ਰਹਿ ਸਕਦੀਆਂ) ਇੰਜ ਹੀ ਮਨ ਦੀ (ਤਰਸਯੋਗ) ਹਾਲਤ ਹੈ (ਇਹ ਵੀ ਕਦੇ ਟਿਕਦਾ ਨਹੀਂ)।੨੦॥

ਸੁਘੜ ਕਵੀ ਜੀ ਨੇ ਕਦੇ ਦੋ ਇਸਤਰੀਆਂ ਦੇ ਪਤੀ ਦਾ ਦ੍ਰਿਸ਼ਟਾਂਤ ਤੇ ਕਦੇ ਦੋ ਬਲਵਾਨ ਹਾਥੀਆਂ ਦੀ ਲੜਾਈ ਦਾ ਜ਼ਿਕਰ ਤੇ ਕਦੇ ਆਸਾ ਤ੍ਰਿਸ਼ਨਾ ਰੂਪ ਨਦੀ ਦੀ ਉਦਾਹਰਣ ਦੇ ਕੇ ਤੇ ਕਦੇ ਬਾਂਦਰ ਦੀ ਗੱਲ ਦੱਸ ਕੇ ਅਤੇ ਪਿੱਪਲ ਦੇ ਚੋਟੀ ਦਾ ਪੱਤਾ, ਝੰਡੇ ਦਾ ਫਰਲਾ, ਅਕਾਸ਼ੀ ਬਿਜਲੀ, ਕੱਛੂ ਦਾ ਮੱਥਾ, ਭੂਤਾਂ ਦੀ ਮੰਨੀ ਹੋਈ ਅੱਗ, ਦੀਵੇ ਦੀ ਲਾਟ ਦੀ ਗੱਲ ਦੱਸਦਿਆਂ ਮਨ ਦੀ ਤਰਸਯੋਗ ਹਾਲਤ ਦਾ ਬੜੀ ਖੂਬੀ ਨਾਲ ਬਿਆਨ ਕਰਕੇ ਦੱਸਿਆ ਹੈ ਕਿ ਮਨ 'ਚ ਕਦੇ ਵੀ ਟਿਕਾਅ ਨਹੀਂ ਆਇਆ, ਹਮੇਸ਼ਾ ਭਟਕਦਾ ਹੀ ਰਿਹਾ। ਲਾਲਚੀ ਮਨੁੱਖ ਬਾਰੇ ਗੁਰੂ ਨਾਨਕ ਦੇਵ ਜੀ ਨੇ ਬੜਾ ਖੂਬ ਬਿਆਨ ਕੀਤਾ ਹੈ :

> ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥
> ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥੨॥ (ਰਾਮਕਲੀ ਮ: ੧, ਪੰਨਾ ੮੭੬)

**ਦੋਹਰਾ॥ ੧ ਸਹਜ ਸੁਭਾਵ ਅਕਾਸ ਕੋ ਪਾਵਕ ਝਰਪ ਚਲੰਤ।**
**੨ ਚੰਚਲ ਸੁਤੇ ਅਨਾਦਿ ਕੋ ਮਨ ਰਤਿ ਬਿਖੈ ਕਰੰਤ॥ ੨੧॥**

ਪਦ ਅਰਥ :

ਸਹਜ ਸੁਭਾਵ = ਸੁਭਾਵਕ ਹੀ, ਨਿਰਯਤਨ ਹੀ। ਕੋ = ਨੂੰ। ਪਾਵਕ = ਅੱਗ। ਝਰਪ = ਲਾਟ, ਅੱਗ ਦੀ ਲਾਟ ਦਾ ਲਪੇਟ। ਚਲੰਤ = ਚਲਦਾ। ਸੁਤੇ = ਸੁਭਾਵਕ। ਅਨਾਦਿ = ਅਨਾਦੀ। ਕੋ = ਦਾ, ਪੁਰਾਣਾ ਹੀ। ਰਤਿ = ਪ੍ਰੀਤੀ। ਬਿਖੈ = ਵਿਸ਼ਿਆਂ ਵਿਚ। ਕਰੰਤ = ਕਰਨਾ।

ਅਰਥ :

੧ ਜਿਵੇਂ ਅੱਗ ਦੇ ਲਾਟ ਦਾ ਲਪੇਟ ਅਕਾਸ਼ ਵੱਲ ਸੁਭਾਵਕ ਹੀ ਜਾਂਦਾ ਹੈ।

੨ ਇਸੇ ਤਰ੍ਹਾਂ ਮਨ ਦਾ ਵੀ ਪੁਰਾਣਾ ਸੁਭਾਅ ਚੰਚਲ ਬਣਿਆ ਹੋਇਆ ਹੈ ਕਿ ਵਿਕਾਰਾਂ ਵਿਚ ਪ੍ਰੇਮ ਕਰਨਾ।੨੧॥

**ਦੋਹਰਾ॥ ੧ ਜਗ ਸਾਚੋ ਮਿਥਜਾ ਕਿਧੋਂ ਗਹਜੋ ਤਜਜੋ ਨਹੀਂ ਜਾਤ।**
**੨ ਗਹੀ ਚਛੂੰਦਰ ਸਰਪ ਜਜੋਂ ਉਗਲਤ ਬਨਤ ਨ ਖਾਤ॥੨੨॥**

*ਪਦ ਅਰਥ :*

ਜਗ = ਜਗਤ, ਸੰਸਾਰ। ਸਾਚੋ = ਸੱਚਾ, ਅਸਲ। ਮਿਥਜਾ = ਝੂਠਾ, ਨਾਸ਼ਮਾਨ। ਕਿਧੋਂ = ਅਥਵਾ, ਜਾਂ। ਗਹਜੋ = ਫੜਿਆ। ਤਜਜੋ = ਛੱਡਿਆ। ਜਾਤ = ਜਾਂਦਾ। ਗਹੀ = ਫੜੀ। ਚਛੂੰਦਰ = ਚਕਚੂੰਧਰ, ਇਹ ਚੂਹੇ ਦੀ ਇਕ ਜਾਤੀ ਹੈ ਜਿਸ ਤੋਂ ਬੜੀ ਬਦਬੋ ਆਉਂਦੀ ਹੈ। ਇਹ ਆਮ ਮਸ਼ਹੂਰ ਹੈ ਕਿ ਜੇਕਰ ਸੱਪ ਚਕਚੂੰਧਰ ਨੂੰ ਫੜ ਲਵੇ ਤਦ ਬਦਬੋ ਦੇ ਕਾਰਣ ਖਾ ਨਹੀਂ ਸਕਦਾ ਅਤੇ ਖਾਣ ਤੋਂ ਕੋੜ੍ਹੀ ਹੋ ਜਾਂਦਾ ਹੈ, ਜੇ ਛੱਡ ਦੇਵੇ ਤਾਂ ਚਕਚੂੰਧਰ ਸੱਪ ਦੀਆਂ ਅੱਖਾਂ ਭੰਨ ਦਿੰਦੀ ਹੈ। (ਮਹਾਨ ਕੋਸ਼) 'ਗਹੀ ਫਨੀ ਚਛੂੰਦਰੰ ਤਜੀ ਨ ਖਾਇ ਯੌਂ ਨਾਰਮਣਾ ਭਯੋ'। (ਨਾਨਕ ਪ੍ਰਕਾਸ਼)। ਜਜੋਂ = ਜਿਵੇਂ। ਉਗਲਤ = ਉਗਲਣਾ, ਮੂੰਹ ਵਿਚ ਚੀਜ਼ ਪਾ ਕੇ ਮੁੜ ਬਾਹਰ ਕੱਢਣ ਨੂੰ ਉਗਲਣਾ ਕਹਿੰਦੇ ਹਨ। ਬਨਤ = ਬਣਦਾ। ਖਾਤ = ਖਾਣਾ।

*ਅਰਥ :*

੧ ਸੰਸਾਰ ਸੱਚਾ ਜਾਂ ਝੂਠਾ ਹੈ, ਇਹ ਨਾ ਫੜਿਆ ਜਾਂਦਾ ਹੈ ਤੇ ਨਾ ਛੱਡਿਆ ਜਾਂਦਾ।

੨ ਜਿਵੇਂ ਸੱਪ ਚਕਚੂੰਧਰ ਨੂੰ ਫੜ ਲਵੇ ਉਹ ਨਾ ਅੰਦਰ ਲੰਘਾ ਸਕਦਾ ਹੈ, ਨਾ ਉਸ ਨੂੰ ਛੱਡ ਸਕਦਾ ਹੈ। ਜੇ ਖਾਵੇ ਤਾਂ ਉਸ ਦਾ ਸਰੀਰ ਕੋੜ੍ਹੀ ਹੋ ਜਾਂਦਾ ਹੈ, ਜੇਕਰ ਛੱਡੇ ਤਾਂ ਉਹ ਉਸ ਦੀਆਂ ਅੱਖਾਂ ਨੂੰ ਪੈ ਜਾਂਦੀ ਹੈ ਤੇ ਉਹ ਅੰਨ੍ਹਾ ਹੋ ਜਾਂਦਾ ਹੈ।੨੨॥

**ਦੋਹਰਾ॥ ੧ ਸਮਾਧਾਨ ਗੁਰ ਕਹਿਤ ਹੈਂ ਦਯਾ ਜੁਗਤਿ ਕਹਿ ਬੋਲ।**
**੨ ਮਮ ਬਚਨਨ ਮੈਂ ਆਨ ਤੂੰ ਆਪਤ ਬਾਕ ਅਡੋਲ॥੨੩॥**

*ਪਦ ਅਰਥ :*

ਸਮਾਧਾਨ = ਉੱਤਰ, ਧੀਰਜ, ਮਨ ਦਾ ਟਿਕਾਓ। ਦਯਾ = ਕਿਰਪਾ। ਜੁਗਤਿ = ਸੰਯੁਗਤ, ਮਿਲੇ ਹੋਏ। ਕਹਿ = ਆਖ ਕੇ। ਬੋਲ = ਬਚਨ, ਉਪਦੇਸ਼। ਮਮ = ਮੇਰੇ। ਬਚਨਨ = ਬਚਨਾਂ 'ਤੇ, ਮੇਰੀਆਂ ਗੱਲਾਂ ਉੱਪਰ। ਮੈਂ = ਵਿਚ, ਉੱਤੇ। ਆਨ = ਲਿਆ। ਆਨ ਤੂੰ = (ਮੇਰੀਆਂ ਗੱਲਾਂ ਉੱਪਰ) ਭਰੋਸਾ ਲਿਆਉਣਾ ਕਰ। ਆਪਤ = ਯਥਾਰਥ, ਸੱਚੇ, ਸ਼ੱਕ ਸ਼ੁਭਾ ਤੋਂ ਬਿਨਾਂ। ਬਾਕ = ਬਚਨ। ਅਡੋਲ = ਅਡਿੱਗ, ਡਾਵਾਂ-ਡੋਲਤਾ ਤੋਂ ਰਹਿਤ।

*ਅਰਥ :*

੧ (ਸਿੱਖ ਦੇ ਦਿਲ ਦੀਆਂ ਗੱਲਾਂ ਸੁਣ ਕੇ) ਗੁਰੂ ਦਇਆ ਵਿਚ ਮਿਲੇ ਹੋਏ ਬਚਨਾਂ ਰਾਹੀਂ ਸਿੱਖ ਦੇ ਕੀਤੇ ਸਵਾਲਾਂ ਦਾ ਉੱਤਰ ਦੇਂਦਿਆਂ ਕਹਿੰਦੇ ਹਨ।

੨ (ਕਿ ਐ ਸਿੱਖ !) ਤੂੰ ਮੇਰੇ ਬਚਨਾਂ 'ਤੇ ਵਿਸ਼ਵਾਸ ਲਿਆਉਣਾ ਕਰ, (ਮੈਂ ਤੈਨੂੰ ਜੋ ਕੁਝ ਕਹਿ ਰਿਹਾ ਹਾਂ, ਇਹ ਮੇਰੇ ਬੋਲ) ਸੱਚੇ ਅਤੇ ਡਾਵਾਂ-ਡੋਲਤਾ ਤੋਂ ਰਹਿਤ ਹਨ (ਕੋਈ ਇਨ੍ਹਾਂ ਨੂੰ ਕੱਟ ਨਹੀਂ ਸਕਦਾ)।੨੩॥

**ਦੋਹਰਾ॥ ੧ ਨਹਿ ਸੰਸੈ ਮਨ ਹੈ ਚਪਲ ਦੁਹਕਰ ਗਤਿ ਅਤਿ ਆਹਿ।**
**੨ ਗੁਰ ਸ੍ਰੁਤਿ ਸੁਧ ਅਭਜਾਸ ਕਰਿ ਨਿਹਚਲ ਕੀਜਤ ਤਾਹਿ॥੨੪॥**

*ਪਦ ਅਰਥ :*

ਸੰਸੈ = ਸੰਸਾ, ਸ਼ੱਕ। ਚਪਲ = ਚੰਚਲ, ਸ਼ੈਤਾਨ, ਚਾਲਾਕ, ਅ-ਸਥਿਰ। ਦੁਹਕਰ = ਮੁਸ਼ਕਿਲ, ਜਿਸ

ਦਾ ਪਕੜਨਾ, ਕਾਬੂ ਕਰਨਾ ਔਖਾ ਹੋਵੇ, ਕਠਿਨ। ਗਤਿ = ਚਾਲ, ਪਕੜਨਾ। ਅਤਿ = ਬਹੁਤ। ਆਹਿ = ਹੈ। ਸ੍ਰੁਤਿ = ਉਪਦੇਸ਼, ਵੇਦ ਵਾਕ। ਸੁਧ = ਪਵਿੱਤਰ, ਸਾਫ਼। ਅਭਜਾਸ = ਬਾਰ-ਬਾਰ ਗੱਲ ਨੂੰ ਚੇਤੇ ਕਰਨਾ। ਨਿਹਚਲ = ਟਿਕਾਉਣਾ। ਕੀਜਤ = ਕੀਤਾ ਜਾਂਦਾ। ਤਾਹਿ = ਉਸ (ਮਨ) ਨੂੰ।

ਅਰਥ :

੧ (ਐ ਸਿੱਖ ! ਇਸ ਵਿਚ ਕੋਈ) ਸ਼ੱਕ ਨਹੀਂ ਹੈ ਕਿ ਮਨ ਚੰਚਲ ਹੈ, (ਇਸ ਦਾ) ਪਕੜਨਾ (ਕਾਬੂ ਕਰਨਾ) ਬਹੁਤ ਹੀ ਮੁਸ਼ਕਿਲ ਹੈ।

੨ ਗੁਰੂ-ਉਪਦੇਸ਼ ਦਾ ਸਾਫ ਮਨ ਹੋ ਕੇ ਬਾਰ-ਬਾਰ ਚੇਤੇ ਕੀਤਿਆਂ ਇਸ ਔਖੜ ਮਨ ਨੂੰ ਟਿਕਾਇਆ ਜਾ ਸਕਦਾ ਹੈ।੨੪॥

ਸਾਹਿਬ ਕਹਿੰਦੇ ਹਨ :

ਮਨ ਵਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥ (ਥਿਤੀ ਗਉੜੀ, ਪੰਨਾ ੨੯੮)

ਸਿੱਖ ਬਚਨ

ਸਿੱਖ ਵਲੋਂ ਨਿਮਰਤਾ ਸਹਿਤ ਬੇਨਤੀ।

**ਦੋਹਰਾ॥ ੧ ਹੌ ਬਿਖਈ ਅਤਿ ਅਜਿਤ ਮਨੁ ਨਾਹਿਨ ਹੋਤ ਅਭਜਾਸ।**
**੨ ਤਾਂ ਤੇ ਪ੍ਰਭ ਤੁਮ ਪਦ ਸਰਣਿ, ਹਰਹੁ ਕਠਿਨ ਜਗ ਤ੍ਰਾਸ॥੨੫॥**

ਪਦ ਅਰਥ :

ਹੌ = ਮੈਂ। ਬਿਖਈ = ਵਿਸ਼ੱਈ, ਸ਼ਬਦ, ਸਪਰਸ਼, ਰੂਪ, ਰਸ, ਗੰਧ ਆਦਿ ਵਿਚ ਲੱਗਾ ਹੋਇਆ, ਵਿਖਯਾਸ਼ੱਕਤ। ਅਤਿ = ਬਹੁਤ। ਅਜਿਤ = ਆਪਣੇ ਆਪ ਨਾ ਜਿੱਤੇ ਜਾਣ ਵਾਲਾ। ਨਾਹਿਨ = ਨਹੀਂ। ਹੋਤ = ਹੁੰਦਾ। ਅਭਜਾਸ = ਬਾਰ-ਬਾਰ ਰਟਣਾ, ਮੁੜ-ਮੁੜ ਪਰਮੇਸ਼ਰ ਵੱਲ ਜੋੜਨ ਦਾ ਯਤਨ ਕਰਨਾ। ਤਾਂ ਤੇ = ਇਸ ਵਾਸਤੇ। ਤੁਮ = ਤੁਹਾਡੀ। ਪਦ = ਚਰਨ। ਹਰਹੁ = ਦੂਰ ਕਰੋ। ਕਠਿਨ = ਮੁਸ਼ਕਿਲ। ਤ੍ਰਾਸ = ਡਰ, ਖੌਫ਼।

ਅਰਥ :

੧ ਐ ਪ੍ਰਭੂ ! ਮੈਂ ਬਹੁਤ ਵਿਸ਼ਿਆਂ ਵਿਚ ਫਸ ਗਿਆ ਹਾਂ, ਮੇਰਾ ਮਨ ਬੜਾ ਬੇਕਾਬੂ ਹੋ ਗਿਆ ਹੈ, (ਮੇਰੇ ਪਾਸੋਂ ਪਰਮਾਤਮਾ ਦਾ) ਸਿਮਰਨ ਨਹੀਂ ਹੁੰਦਾ।

੨ ਇਸ ਲਈ ਹੇ ਪ੍ਰਭੂ ! ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਮੇਰੇ ਮਨ ਵਿਚੋਂ ਜਗਤ (ਦੇ ਜਨਮ ਮਰਨ) ਦਾ ਡਰ ਦੂਰ ਕਰ ਦਿਓ।੨੫॥

ਸ੍ਰੀ ਗੁਰੋ ਵਾਚ ॥

ਗੁਰੂ, ਸਿੱਖ ਨੂੰ ਉਪਦੇਸ਼ ਦੇਂਦੇ ਹਨ।

**ਦੋਹਰਾ॥ ੧ ਸੁਨ ਸਿੱਖ ਉੱਤਮ ਸਿਖ ਕਹੁੰ ਜੌ ਚਾਹਤ ਨਿਜ ਸ੍ਰੇਯ।**
**੨ ਜਗ ਬੰਧਨ ਇੱਛਤ ਮੁਚਯੋ ਤੌ ਸਤਸੰਗ ਕਰੇਯ॥੨੬॥**

ਪਦ ਅਰਥ :

ਸੁਨ = ਸੁਣ। ਉੱਤਮ = ਸ੍ਰੇਸ਼ਟ। ਸਿੱਖ = ਸਿੱਖਿਆ, ਉਪਦੇਸ਼। ਕਹੁੰ = ਕਹਿੰਦਾ ਹਾਂ। ਜੌ = ਜੇਕਰ। ਚਾਹਤ = ਚਾਹੁੰਦਾ। ਨਿਜ = ਆਪਣੀ। ਸ੍ਰੇਯ = ਕਲਿਆਨ, ਮੁਕਤੀ, ਛੁਟਕਾਰਾ। ਬੰਧਨ = ਰੁਕਾਵਟਾਂ।

ਇੱਛਤ = ਇੱਛਾ, ਤਮੰਨਾ, ਭਾਵਨਾ। ਮੁਚਜੌ = ਛੁਟਣ ਦੀ। ਤੌ = ਤਾਂ, ਇਸ ਲਈ। ਕਰੇਯ = ਕਰ।

ਅਰਥ :

੧ ਐ ਸਿੱਖ ! ਮੈਂ ਤੈਨੂੰ (ਇਕ ਬਹੁਤ ਹੀ) ਚੰਗੀ ਸਿੱਖਿਆ (ਦੀ) ਗੱਲ ਕਹਿੰਦਾ ਹਾਂ, ਜੇਕਰ ਤੂੰ ਆਪਣੀ ਕਲਿਆਣ ਚਾਹੁੰਦਾ ਹੈਂ।

੨ ਸੰਸਾਰ ਦੇ ਬਿਘਨਾਂ ਤੋਂ ਛੁਟਕਾਰਾ ਪਾਉਣਾ ਚਾਹੁੰਦਾ ਹੈਂ ਤਾਂ ਫਿਰ ਭਲੇ ਬੰਦਿਆਂ ਦੀ ਸੰਗਤ ਕਰ। ੨੬।।

## ਦੋਹਰਾ।। ੧ ਗਹੈ ਚਚੂੰਧਰ ਅਹਿ ਮਰੈ ਤਜੈ ਦ੍ਰਿਗਨ ਕੀ ਹਾਨਿ।
## ੨ ਜਲ ਪਾਵੈ ਸੁਖੁ ਹੋਤ ਹੈ ਨਰ ਸਤਸੰਗ ਪ੍ਰਮਾਨ।। ੨੭।।

ਪਦ ਅਰਥ :

ਗਹੈ = ਫੜਿਆਂ, ਖਾਧਿਆਂ। ਚਚੂੰਧਰ = ਚੂਹੇ ਦੀ ਇਕ ਜਾਤਿ। ਅਹਿ = ਸੱਪ। ਮਰੈ = ਮਰਦਾ ਹੈ। ਤਜੈ = ਛੱਡਦਾ ਹੈ ਤਾਂ। ਦ੍ਰਿਗਨ = ਅੱਖਾਂ। ਹਾਨਿ = ਹਾਨੀ, ਨਾਸ਼। ਜਲ ਪਾਵੈ = ਪਾਣੀ ਵਿਚ ਪੈ ਜਾਵੇ। ਹੋਤ = ਹੁੰਦਾ। ਜੇਕਰ ਸੱਪ ਚਚੂੰਧਰ ਤੋਂ ਬਚਣਾ ਚਾਹੇ ਤਾਂ ਪਾਣੀ ਵਿਚ ਵੜ ਜਾਵੇ।

ਅਰਥ :

੧ ਚਚੂੰਧਰ ਦੇ (ਮੂੰਹ ਵਿਚ) ਫੜਿਆਂ ਸੱਪ (ਉਸ ਦੀ ਬਦਬੋ ਨਾਲ ਹੀ) ਮਰਦਾ ਹੈ, (ਜੇਕਰ ਉਸ ਨੂੰ ਛੱਡਦਾ ਹੈ, ਤਾਂ ਉਹ ਉਸ ਦੀਆਂ) ਅੱਖਾਂ ਦੀ ਹਾਨੀ ਕਰਦੀ ਹੈ।

੨ (ਸੱਪ ਜੇਕਰ ਪਾਣੀ ਵਿਚ ਵੜ ਜਾਵੇ, ਤਦ ਹੀ ਉਸ ਨੂੰ) ਸੁਖ ਹੋ ਸਕਦਾ ਹੈ, ਇਸੇ ਤਰ੍ਹਾਂ ਆਦਮੀ ਨੂੰ ਸੰਸਾਰ ਤੋਂ ਛੁਟਕਾਰਾ ਪਾਉਣ ਲਈ ਸਤਸੰਗ ਕਰਨੀ ਚਾਹੀਦੀ ਹੈ। ੨੭।

## ਸੋਰਠਾ।। ੧ ਸ੍ਰੀ ਗੁਰੁ ਪਰਮ ਦਯਾਲੁ ਅਸਰਨ ਸਰਨ ਉਦਾਰ ਅਤਿ।
## ੨ ਜਨ ਅਨਾਥ ਉਰ ਸਾਲ ਕ੍ਰਿਪਾ ਕਰਤ ਚਾਹਤ ਹਰਜੋ।। ੨੮।।

ਪਦ ਅਰਥ :

ਪਰਮ = ਬਹੁਤ ਵੱਡੇ। ਅਸਰਨ = ਜਿਨ੍ਹਾਂ ਨੂੰ ਕੋਈ ਸ਼ਰਨ ਨਾ ਦੇਵੇ, ਨਿਆਸਰਿਆਂ ਨੂੰ। ਸ਼ਰਨ = ਆਸਰਾ। ਉਦਾਰ = ਸਖੀ, ਦਾਨੀ। ਅਤਿ = ਬਹੁਤ ਹੀ। ਜਨ = ਸੇਵਕ, ਸਿੱਖ। ਅਨਾਥ = ਕਵੀ ਜੀ ਦਾ ਨਾਂ ਹੈ, ਅਨਾਥ ਦਾਸ ਜੀ। ਉਰ = ਹਿਰਦਾ, ਦਿਲ। ਸਾਲ = ਸਲਜ, ਦੁੱਖ। ਹਰਜੋ = ਦੂਰ ਕਰਨਾ।

ਅਰਥ :

੧ ਕਵੀ ਜੀ ਕਹਿੰਦੇ ਹਨ ਕਿ ਮੇਰੇ ਗੁਰੂ ਬਹੁਤ ਵੱਡੇ ਦਿਆਲੂ ਹਨ, ਜੋ ਨਿਆਸਰਿਆਂ ਨੂੰ ਆਸਰਾ ਦੇਣ ਵਾਲੇ ਤੇ ਬੜੇ ਦਾਨੀ ਹਨ।

੨ ਅਨਾਥ ਦਾਸ ਜੀ ਕਹਿੰਦੇ ਹਨ—ਮੈਂ ਆਪਣੇ ਦਿਲ ਦੇ ਦੁੱਖ ਦੂਰ ਕਰਨਾ ਚਾਹੁੰਦਾ ਹਾਂ, ਹੇ ਗੁਰੂ ਜੀ। ਤੁਸੀਂ ਮੇਰੇ 'ਤੇ ਕਿਰਪਾ ਕਰੋ। ੨੮।।

*ਇਤਿ ਸ੍ਰੀ ਬਿਚਾਰਮਾਲਾ ਸਿੱਖ ਅਸਿੱਖ ਪ੍ਰਿਥਮੋ ਬਿਸ੍ਰਾਮ।। ੧।।*



# ਦੂਜਾ ਬਿਸ੍ਰਾਮ

ਸਿਖ ਬਚਨ : ਸਿੱਖ ਵਲੋਂ ਬੇਨਤੀ —

**ਦੋਹਰਾ।।੧ ਕਹੋ ਕ੍ਰਿਪਾ ਕਰਿ ਸਾਧ ਕੇ ਲੱਛਨ ਸ੍ਰੀ ਗੁਰਦੇਵ।**
**੨ ਜਾਹਿ ਨਿਰਖਿ ਹਿਤ ਆਪਨੋ ਕਰੋਂ ਭਲੀ ਬਿਧਿ ਸੇਵ।।੧।।**

**ਪਦ ਅਰਥ :**

ਕਹੋ = ਆਖੋ। ਲੱਛਨ = ਚਿੰਨ੍ਹ, ਨਿਸ਼ਾਨੀਆਂ। ਸ੍ਰੀ = ਸੁਭਾਇਮਾਨ। ਜਾਹਿ = ਜਿਨ੍ਹਾਂ ਨੂੰ। ਨਿਰਖਿ = ਦੇਖ ਕੇ। ਹਿਤ = ਕਲਿਆਣ ਪ੍ਰੇਮ। ਕਰੋਂ = ਕਰਾਂ, ਮੈਂ ਕਰਾਂ। ਭਲੀ ਬਿਧਿ = ਸੋਹਣੀ ਵਿਧੀ ਨਾਲ, ਚੰਗੇ ਢੰਗ ਨਾਲ।

**ਅਰਥ :**

੧ ਹੇ ਗੁਰੂ ਜੀ, ਬਖਸ਼ਸ਼ ਕਰਦੇ ਹੋਏ ਸਾਧੂ ਦੀਆਂ ਨਿਸ਼ਾਨੀਆਂ ਦੱਸੋ ਕਿ ਸਾਧੂ ਕਿਹੋ ਜਿਹੇ ਹੁੰਦੇ ਹਨ।
੨ ਜਿਨ੍ਹਾਂ ਨਿਸ਼ਾਨੀਆਂ ਨੂੰ ਦੇਖ ਕੇ ਮੈਂ ਆਪਣੀ ਕਲਿਆਣ (ਮੁਕਤੀ) ਵਾਸਤੇ ਅਜਿਹੇ ਪਵਿੱਤਰ ਜੀਵਨ ਵਾਲੇ ਸੰਤਾਂ-ਮਹਾਤਮਾ ਦੀ ਸੇਵਾ ਕਰਾਂ।੧।

ਸ੍ਰੀ ਗੁਰੋਵਾਚ ਸਾਧ ਲੱਛਨ

ਹੁਣ ਸੁਭਾਇਮਾਨ ਗੁਰੂ ਸੇਵਕ ਨੂੰ ਸੰਤ ਜੀਵਨ ਬਾਰੇ ਵੇਰਵੇ ਸਹਿਤ ਸਮਝਾਉਂਦੇ ਹਨ :

**ਦੋਹਰਾ।।੧ ਅਤਿ ਕ੍ਰਿਪਾਲੁ ਨਹਿ ਦ੍ਰੋਹ ਚਿਤਿ ਸਹਨ ਸੀਲਤਾ ਸਾਰੁ।**
**੨ ਸਮ ਦਮ ਆਦਿ ਅਕਾਮ ਮਤਿ ਮ੍ਰਿਦੁਲ ਸਰਬ ਉਪਕਾਰ।।੨।।**

**ਪਦ ਅਰਥ :**

ਅਤਿ ਕ੍ਰਿਪਾਲੁ = ਬਹੁਤ ਹੀ ਕਿਰਪਾਲੂ, ਤਰਸ ਵਾਲਾ। ਦ੍ਰੋਹ = ਛਲ, ਧੋਖਾ, ਠੱਗੀ, ਵਲਛਲ। ਸਹਨ ਸੀਲਤਾ = ਮਾਨ-ਅਪਮਾਨ, ਆਦਰ-ਨਿਰਾਦਰ ਵਿਚ ਇਕ ਸਮਾਨ ਰਹਿਣ ਵਾਲੇ। ਸਾਰੁ = ਸ੍ਰੇਸ਼ਟ। ਸਮ = ਮਨ ਨੂੰ ਬੁਰੇ ਖਿਆਲਾਂ ਵੱਲੋਂ ਰੋਕਣਾ। ਦਮ = ਅੱਖਾਂ, ਕੰਨ, ਨੱਕ ਆਦਿ ਇੰਦਰੀਆਂ ਨੂੰ ਮਾੜੇ ਪਾਸਿਓਂ ਰੋਕਣਾ (ਸਮ, ਦਮ, ਸ਼ਰਧਾ, ਸਮਾਧਾਨ, ਉਪਰਾਮ, ਤਤਿਖਿਆ ਆਦਿ)। ਅਕਾਮ = ਕਾਮਨਾ, ਇੱਛਾ ਰਹਿਤ। ਮਤਿ = ਬੁੱਧੀ, ਅਕਲ, ਸੋਚ ਸ਼ਕਤੀ। ਮ੍ਰਿਦੁਲ = ਕੋਮਲ, ਨਰਮ ਸੁਭਾਵ। ਸਰਬ = ਸਾਰਿਆਂ 'ਤੇ। ਉਪਕਾਰ = ਭਲਾ।

**ਅਰਥ :**

੧ (ਸੰਤ) ਬਹੁਤ ਹੀ ਦਿਆਲੂ ਹਨ, ਜਿਨ੍ਹਾਂ ਦਾ ਦਿਲ ਛਲ ਰਹਿਤ ਹੈ, ਆਦਰ ਨਿਰਾਦਰ ਵਿਚ ਇਕ ਸਮਾਨ ਰਹਿਣ ਵਾਲੇ ਤੇ ਸ੍ਰੇਸ਼ਟ ਵਿਚਾਰਾਂ ਵਾਲੇ ਹਨ।
੨ ਮਨ, ਇੰਦਰੇ ਆਦਿ ਨੂੰ ਜਿਨ੍ਹਾਂ ਕਾਬੂ ਕੀਤਾ ਹੋਇਆ ਹੈ, ਫੇਰ ਜਿਨ੍ਹਾਂ ਦੇ ਦਿਲ ਵਿਚ ਆਪਣੇ ਲਈ ਕਿਸੇ ਪ੍ਰਕਾਰ ਦੀ ਕੋਈ ਇੱਛਾ ਨਹੀਂ ਤੇ ਸੁਭਾਅ ਦੇ ਬੜੇ ਨਰਮ ਅਤੇ (ਹਰ ਵੇਲੇ) ਸਾਰਿਆਂ 'ਤੇ ਉਪਕਾਰ ਹੀ ਕਰਦੇ ਹਨ।੨।।

ੳ) ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ।। (ਪੰਨਾ ੮੧੬)

ਅ) ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ।। ੨੧।। (ਪੰਨਾ ੧੩੫੬)

ਸੰਤ ਲੱਖਣ ਸ੍ਰੀ ਗੁਰੋਵਾਚ

## ਦੋਹਰਾ ।। ੧ ਆਤਮ ਵਿਤ ਜੁ ਅਨੀਹ ਸੁਚ ਨਿਹਕੰਚਨ ਗੰਭੀਰ।
## ੨ ਅਪ੍ਰਮੇਵ ਮਤਸਰ ਰਹਤ ਮੁਨਿ ਤਪ ਸਾਂਤਿ ਸੁ ਧੀਰ।। ੩।।

**ਪਦ ਅਰਥ :**

ਆਤਮ ਵਿਤ = ਆਤਮਾ ਦੇ ਜਾਣੂੰ ਬ੍ਰਹਮ ਵੇਤੇ, ਆਤਮ ਗਿਆਨੀ। ਅਨੀਹ = ਇੱਛਾ ਰਹਿਤ। ਸੁਚ = ਪਵਿੱਤਰ ਆਤਮਾ। ਨਿਹਕੰਚਨ = ਸ਼ੁੱਧ, ਸਰਵ ਤਿਆਗੀ। ਗੰਭੀਰ = ਡੂੰਘਾ, ਅਥਾਹ, ਜਿਸ ਬਾਰੇ ਜਾਣਨਾ ਮੁਸ਼ਕਿਲ ਹੋਵੇ। ਅਪ੍ਰਮੇਵ = ਜਿਸ ਦੀ ਮਿਣਤੀ ਨਾ ਹੋ ਸਕੇ, ਅਮਾਪ, ਅੰਦਾਜ਼ੇ (ਅਕਲ) ਤੋਂ ਬਾਹਰ। ਮਤਸਰ = ਈਰਖਾ। ਸੁ = ਸ੍ਰੇਸ਼ਟ। ਮੁਨਿ = ਮਹਾਤਮਾ। ਤਪ = ਤਪੱਸਿਆ ਕਰਨ ਵਾਲੇ। ਧੀਰ = ਧੀਰਜਵਾਨ, ਹੌਸਲੇ ਵਾਲੇ।

**ਅਰਥ :**

੧ ਜੋ ਆਤਮਾ ਦੇ ਜਾਣੂੰ, ਇੱਛਾ ਰਹਿਤ, ਪਵਿੱਤਰ ਜੀਵਨ ਵਾਲੇ, ਸਰਵ ਤਿਆਗੀ ਤੇ ਡੂੰਘੇ ਸੁਭਾਅ ਵਾਲੇ।

੨ ਜਿਨ੍ਹਾਂ ਦੇ ਵਿਚਾਰਾਂ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ, ਈਰਖਾ ਰਹਿਤ, ਮੁਨੀ ਜਨ ਤਪੱਸਵੀ, ਸ਼ਾਂਤੀ ਸੁਭਾਅ ਵਾਲੇ, ਜੋ ਸ੍ਰੇਸ਼ਟ ਤੇ ਧੀਰਜਵਾਨ ਹਨ। ੩।।

## ਦੋਹਰਾ।। ੧ ਜਿਤ ਖਟ ਗੁਨ ਧ੍ਰਿਤਮਾਨ ਕਵਿ ਮਾਨਦ ਆਪ ਅਮਾਨ।
## ੨ ਸਤਿ ਪ੍ਰੀਤਿ ਅਨੀਤਿ ਗਤਿ ਕਰੁਣਾ ਸੀਲ ਨਿਧਾਨ।। ੪।।

**ਪਦ ਅਰਥ :**

ਜਿਤ = ਜਿਸ ਵਿਚ। ਖਟ = ਛੇ, ੬। ਧ੍ਰਿਤਮਾਨ = ਧੀਰਜਵਾਨ। ਮਾਨਦ = (ਦੂਸਰੇ ਨੂੰ) ਮਾਣ ਦੇਣ ਵਾਲੇ। ਆਪ = ਖੁਦ। ਅਮਾਨ = ਨਿਰਮਾਣ, ਨਿਮਰਤਾ ਵਾਲੇ। ਸਤਿ ਪ੍ਰੀਤਿ = ਸੱਚ ਵਿਚ ਜਿਨ੍ਹਾਂ ਦੀ ਪ੍ਰੀਤੀ ਹੈ। ਅਨੀਤ = ਬੇਨਿਆਈਂ, ਧੋਖਾ, ਛਲ, ਕਪਟ। ਗਤਿ = ਨਾਸ। ਕਰੁਣਾ = ਦਇਆ, ਤਰਸ। ਸੀਲ = ਸੀਲ ਸੁਭਾਅ, ਨਰਮ ਸੁਭਾਅ, ਜਤ ਸਤ। ਨਿਧਾਨ = ਖ਼ਜ਼ਾਨਾ।

**ਅਰਥ :**

੧ ਜਿਨ੍ਹਾਂ ਵਿਚ ੬ ਗੁਣ ਹਨ, ਧੀਰਜਮਾਨ, ਕਵੀਸ਼ਰ, ਦੂਸਰਿਆਂ ਨੂੰ ਸਨਮਾਨ ਦੇਣ ਵਾਲੇ ਅਤੇ ਉਹ ਆਪ ਖੁਦ ਅਭਿਮਾਨ ਰਹਿਤ ਹੁੰਦੇ ਹਨ। (ਫਿਰ)

੨ ਜਿਨ੍ਹਾਂ ਦੀ ਸੱਚ ਵਿਚ ਪ੍ਰੀਤੀ ਹੈ, ਬੇਨਿਆਈਂ ਜਿਨ੍ਹਾਂ ਵਿੱਚੋਂ ਖਤਮ ਹੋ ਚੁੱਕੀ ਹੈ, ਕਿਰਪਾਲੂ ਤੇ ਸੀਲ ਸੁਭਾਅ ਦੇ ਖਜ਼ਾਨੇ ਹਨ। ੪।।

ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸਾਧੂ ਦੀ ਵਿਆਖਿਆ ਕਰਦਿਆਂ ਫੁਰਮਾਇਆ ਹੈ ਕਿ ਜਿਸ ਵਿਚ ਛੇ ਗੁਣ ਹੋਣ ਉਹੀ ਸਾਧੂ ਅਖਵਾਉਣ ਯੋਗ ਹੈ :

੧ ਪਰਮਾਤਮਾ ਦਾ ਨਾਮ ਜ਼ੁਬਾਨ ਨਾਲ ਜਪਣਾ ਤੇ ਉਸ ਨੂੰ ਸਾਰੇ ਸੰਪੂਰਨ ਜਾਣ ਕੇ ਉਹਦੇ ਵਿਚ ਸੁਰਤ ਜੋੜਨੀ।

੨ ਦੁੱਖਾਂ ਸੁਖਾਂ ਨੂੰ ਇਕ ਸਮਾਨ ਜਾਣਨਾ ਵੈਰ-ਭਾਵਨਾ ਤੋਂ ਰਹਿਤ ਹੋਣਾ।

੩ ਹਰੇਕ ਨੂੰ ਵਾਹਿਗੁਰੂ ਪ੍ਰਮਾਤਮਾ ਦੀ ਅੰਸ਼ ਜਾਣ ਕੇ ਉਸ ਨੂੰ ਪਿਆਰਨਾ ਤੇ ਪੰਜਾਂ ਵਿਕਾਰਾਂ ਤੋਂ ਬਚਣਾ।

੪ ਕੰਵਲ ਫੁੱਲ ਦੀ ਤਰ੍ਹਾਂ ਸੰਸਾਰ ਦੇ ਪਦਾਰਥਾਂ ਤੋਂ ਨਿਰਲੇਪ ਰਹਿਣਾ।

੫ ਵੈਰੀ ਤੇ ਮਿੱਤਰ ਨੂੰ ਇਕ ਸਮਾਨ ਦੇਖਣਾ।

੬ ਕਿਸੇ ਦੂਸਰੇ ਦੀ ਵਿਰੋਧਤਾ ਨਾ ਕੰਨੀਂ ਸੁਣਨੀ, ਨਾ ਕਹਿਣੀ, ਹੰਕਾਰ ਨੂੰ ਨੇੜੇ ਨਾ ਢੁਕਣ ਦੇਣਾ ਤੇ ਸਭ ਦੇ ਪੈਰਾਂ ਦੀ ਧੂੜੀ ਬਣਨਾ।

ਸੰਤ ਉਹ ਹੈ ਜਿਸ ਨੇ ਵਾਹਿਗੁਰੂ ਨੂੰ ਸਾਰੇ ਪੂਰਨ ਜਾਣਿਆ ਤੇ ਉਸ ਦੀ ਬਰਕਤ ਨਾਲ ਅਜਿਹੀ ਅਵਸਥਾ ਬਣ ਜਾਣੀ ਕਿ ਅੰਦਰੋਂ ਮੇਰ-ਤੇਰ ਦੂਰ ਹੋ ਜਾਣੀ ਅਤੇ ਪਰਮਾਤਮਾ ਦੇ ਸਿਮਰਨ ਦੀ ਹੀ ਖ਼ੁਰਾਕ ਬਣਾਉਣੀ :

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਿਾਗਿ ਸਗਲ ਰੇਣੁਕਹ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ॥ ੪੦॥ (ਪੰਨਾ ੧੩੫੭)

ਜਿਨ੍ਹਾਂ ਦੀ ਸੁਰਤ ਕਦੇ ਸਿਮਰਨ ਵਲੋਂ ਟੁੱਟਦੀ ਨਹੀਂ, ਜੋ ਸੁਆਸ-ਸੁਆਸ ਨਾਮ ਵਿਚ ਜੁੜੇ ਰਹਿੰਦੇ ਹਨ ਉਹ ਧੰਨਤਾ ਯੋਗ ਹਨ :

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥ (ਪੰਨਾ ੩੧੯)

ਭਾਈ ਨੰਦ ਲਾਲ ਜੀ ਅਨੁਸਾਰ ਸੰਤ ਆਪਣੇ ਮਨ ਨੂੰ ਸੁਆਸ-ਸੁਆਸ ਨਿਰੰਕਾਰ ਨਾਲ ਜੋੜੀ ਰੱਖਦੇ ਹਨ, ਉਨ੍ਹਾਂ ਦਾ ਮਗਜ਼ (ਮਨ) ਵਾਹਿਗੁਰੂ ਦੀ ਭਗਤੀ ਨਾਲ ਸੁਗੰਧਿਤ ਹੋ ਗਿਆ ਹੈ :

ਹਰ ਨਫਸ ਦਾਰੰਦ ਦਿਲ ਰਾ ਸੂਏ ਹੱਕ।
ਸ਼ੁਦ ਮੁਅੱਤਰ ਮਗਜ਼ੇ ਸ਼ਾਂ ਅਜ਼ ਬੂਏ ਹੱਕ॥ ੪੯੫॥ (ਜ਼ਿੰਦਗੀਨਾਮਾ)

## ਦੋਹਰਾ॥ ੧ ਉਸਤਤਿ ਨਿੰਦਾ ਮਿੱਤ੍ਰ ਰਿਪੁ ਸੁਖੁ ਦੁਖੁ ਉਚ ਅਰੁ ਨੀਚ।
## ੨ ਬ੍ਰਹਮਾ ਤ੍ਰਿਨ ਅੰਮ੍ਰਿਤ ਗਰਲ ਕੰਚਨ ਕਾਚਨ ਬੀਚ॥ ੫॥

**ਪਦ ਅਰਥ :**

ਉਸਤਤਿ = ਸ਼ਲਾਘਾ, ਕੀਰਤੀ, ਤਾਰੀਫ਼, ਵਡਿਆਈ। ਨਿੰਦਾ = ਵਿਰੋਧ, ਦੋਸ਼ ਲਾਉਣਾ, ਬਦਨਾਮੀ, ਗੁਣਾਂ ਵਿਚ ਦੋਸ਼ ਲਾਉਣਾ। ਗੁਰਬਾਣੀ ਵਿਚ "ਪਰ ਤ੍ਰਿਅ ਰਮਹਿ, ਬਕਹਿ ਸਾਧ ਨਿੰਦ॥" (ਗਉੜੀ ਥਿਤੀ ਮਹਲਾ ੫, ਪੰਨਾ ੨੯੮) ਖੁਦ ਮਾੜੇ ਕੰਮ ਕਰਨੇ ਤੇ ਚੰਗੇ ਮਨੁੱਖਾਂ ਨੂੰ ਮਾੜਾ ਆਖਣਾ। ਮਿਤ੍ਰ = ਸੱਜਣ। ਰਿਪੁ = ਦੁਸ਼ਮਣ। ਅਰੁ = ਅਤੇ। ਨੀਚ = ਨੀਵਾਂ। ਬ੍ਰਹਮਾ = ਇਕ ਦੇਵਤਾ, ਜਿਸ ਰਾਹੀਂ ਸੰਸਾਰ ਦੀ ਉਤਪੱਤੀ ਮੰਨੀ ਜਾਂਦੀ ਹੈ "ਇਕੁ ਸੰਸਾਰੀ" (ਜਪੁ ਜੀ) ਜੋ ਸਭ ਤੋਂ ਵੱਡਾ ਮੰਨਿਆ ਗਿਆ ਹੈ। ਤ੍ਰਿਨ = ਕੱਖ, ਘਾਹ, ਹੌਲਾ, ਛੋਟਾ। ਅੰਮ੍ਰਿਤ = ਮਿੱਠਾ। ਅੰਮ੍ਰਿਤ*, ਜਿਸ ਨੂੰ ਹਰ ਕੋਈ ਚਾਹੁੰਦਾ ਹੈ, ਜਿਸ ਦੇ ਪੀਤਿਆਂ ਕਹਿੰਦੇ ਨੇ ਆਦਮੀ ਮੌਤ ਤੋਂ ਰਹਿਤ ਹੋ ਜਾਂਦਾ ਹੈ। ਗਰਲ = ਜ਼ਹਿਰ, ਵਿਖ, ਵਿਹੁ। ਕੰਚਨ = ਸੋਨਾ। ਕਾਚਨ = ਕੱਚ, ਬਿਲੌਰ। ਬੀਚ = ਵਿਚ, ਵਿਚਕਾਰ, ਇਨ੍ਹਾਂ ਵਿਚ।

**ਅਰਥ :**

੧ ਵਡਿਆਈ ਤੇ ਵਿਰੋਧ, ਸੱਜਣ ਤੇ ਦੁਸ਼ਮਣ, ਸੁਖ ਤੇ ਦੁੱਖ, ਉੱਚਾ ਤੇ ਨੀਵਾਂ।

੨ ਬ੍ਰਹਮਾ ਤੇ ਕੱਖ, ਅੰਮ੍ਰਿਤ ਅਤੇ ਜ਼ਹਿਰ, ਕੱਚ ਤੇ ਸੋਨਾ (ਇਨ੍ਹਾਂ ਸਾਰਿਆਂ) ਵਿਚ (ਜੋ ਇਕ ਸਮਾਨ ਰਹਿੰਦਾ ਹੈ)।

*ਪਾਣੀ, ਘਿਓ, ਦੁੱਧ, ਧਨ, ਸੁਆਦ ਦਾਇਕ ਰਸ, ਮੁਕਤਿ ਵੀ ਅੰਮ੍ਰਿਤ ਮੰਨੇ ਜਾਂਦੇ ਹਨ।

**ਦੋਹਰਾ ।। ੧ ਸਮ ਦਰਸੀ ਸੀਤਲ ਹ੍ਰਿਦੈ ਗਤਿ ਉਦਬੇਗ ਉਦਾਰ ।**
**੨ ਸੂਛਮ ਚਿਤ ਸੁਮਿੱਤ੍ਰ ਜਗ ਚਿਦ ਬਪੁ ਨਿਰਹੰਕਾਰ ।। ੬ ।।**

**ਪਦ ਅਰਥ :**

ਸਮ = ਬਰਾਬਰ। ਦਰਸੀ = ਦੇਖਣ ਵਾਲਾ, ਸਮਦਰਸ਼ੀ = ਇਕ ਸਮਾਨ ਸਭ ਨੂੰ ਦੇਖਣ ਵਾਲਾ। ਸੀਤਲ = ਠੰਡਾ, ਸ਼ਾਂਤ। ਹ੍ਰਿਦੈ = (ਹਿਰਦਾ) ਦਿਲ। ਗਤਿ = ਨਾਸ, ਚਾਲ। ਉਦਬੇਗ = ਉਤਕ੍ਰਿਸ਼ਟ, ਸ੍ਰੇਸ਼ਟ, ਚਿੱਤ ਦੀ ਘਬਰਾਹਟ। ਉਦਾਰ = ਦਾਨੀ। ਸੂਛਮ = ਬਰੀਕ। ਸੂਛਮ ਚਿਤ = ਚਿੱਤ ਦੀ ਸੋਚਣੀ ਬੜੀ ਬਰੀਕ। ਸੁਮਿੱਤ੍ਰ = ਉੱਤਮ ਮਿੱਤਰ। ਚਿਦ ਬਪੁ = ਚੇਤਨ ਦਾ ਰੂਪ। ਨਿਰਹੰਕਾਰ = ਮਾਣ ਰਹਿਤ।

**ਅਰਥ :**

੧ (ਸੱਜਣ ਤੇ ਦੁਸ਼ਮਣ ਨੂੰ) ਇਕ ਸਮਾਨ ਦੇਖਣ ਵਾਲੇ, (ਵਿਕਾਰਾਂ ਦੀ ਤਪਸ਼ ਤੋਂ ਜਿਨ੍ਹਾਂ ਦਾ) ਹਿਰਦਾ ਸ਼ਾਂਤ ਹੈ, ਦਿਲ ਦੀ ਘਬਰਾਹਟ ਜਿਨ੍ਹਾਂ ਦੀ ਖਤਮ ਹੋ ਚੁੱਕੀ ਹੈ ਤੇ ਦਾਨੀ ਸੁਭਾਵ ਹੈ।

੨ ਚਿਤ ਦੀ ਸੋਚਣੀ ਬੜੀ ਬਰੀਕ ਹੈ (ਭਾਵ ਲੰਮੀ ਸੋਚ ਰੱਖਣ ਵਾਲੇ) ਤੇ ਉੱਤਮ ਮਿੱਤਰ ਹਨ ਜੀਵ ਦੇ, ਚੇਤਨ ਸਰੂਪ ਅਤੇ ਮਾਣ ਰਹਿਤ ਹਨ। ੬ ।।

**ਦੋਹਰਾ ।। ੧ ਸਰਬ ਮਿੱਤ੍ਰ ਨਿਹਕਲਪ ਮਨਿ ਤਜਾਗੀ ਅਤਿ ਸੰਤੋਖਿ ।**
**੨ ਐਸ੍ਵਰਜ ਬਿਗਜਾਨ ਬਲ ਜਾਨਤ ਬੰਧ ਅਰੁ ਮੋਖ ।। ੭ ।।**

**ਪਦ ਅਰਥ :**

ਸਰਬ = ਸਭ ਦੇ। ਨਿਹਕਲਪ = ਕਲਪਨਾ ਰਹਿਤ। ਮਨਿ ਤਜਾਗੀ = ਮਨ ਦੇ ਤਿਆਗੀ, ਮੋਹ-ਮਮਤਾ ਤੋਂ ਰਹਿਤ। ਅਤਿ = ਬਹੁਤ ਹੀ, ਬੜੇ। ਸੰਤੋਖਿ = ਸੰਤੋਖ ਵਾਲੇ, ਸੰਤੁਸ਼ਟੀ। ਐਸ੍ਵਰਜ = ਧਨ-ਸੰਪਦਾ। ਬਿਗਜਾਨ = ਅਪ੍ਰੋਖ ਗਿਆਨ। ਬੰਧ = ਬੰਧਨ। ਅਰੁ = ਅਤੇ। ਮੋਖ = ਮੁਕਤੀ।

**ਅਰਥ :**

੧ ਸਭ ਦੇ ਮਿੱਤਰ, ਕਲਪਨਾ ਰਹਿਤ, ਫੇਰ ਜਿਨ੍ਹਾਂ ਦਾ ਮਨ ਮੋਹ-ਮਮਤਾ ਤੋਂ ਰਹਿਤ ਤੇ ਬੜੇ ਸੰਤੋਖੀ ਹਨ।

੨ (ਨਾਮ ਸਿਮਰਨ ਰੂਪ) ਧਨ-ਸੰਪਦਾ (ਜਿਨ੍ਹਾਂ ਪਾਸ ਹੈ), ਹਸਤਾਮਲ ਦੀ ਤਰ੍ਹਾਂ ਜਿਨ੍ਹਾਂ ਨੂੰ ਆਤਮ-ਗਿਆਨ ਹੈ, ਜੀਵ ਬੰਧਨਾਂ ਵਿਚ ਕਿਵੇਂ ਬੱਝਦਾ ਹੈ ਅਤੇ ਬੰਧਨਾਂ ਤੋਂ ਛੁਟਕਾਰਾ ਕਿਵੇਂ ਦਿਵਾਉਣਾ ਇਹ ਸਭ ਕੁਝ ਜਾਣਦੇ ਹਨ। ੭ ।।

**ਦੋਹਰਾ ।। ੧ ਤਨੁ ਮਤਿ ਗਤਿ ਆਨੰਦਮਯ ਗੁਨਾਤੀਤ ਨਿਸਪ੍ਰੇਹ ।**
**੨ ਬਿਗਤ ਕਲੇਸ ਸ੍ਵਛੰਦ ਮਤਿ ਸੰਤਾਂ ਭੂਖਨ ਏਹ ।। ੮ ।।**

**ਪਦ ਅਰਥ :**

ਮਤਿ = ਬੁੱਧੀ, ਅਕਲ, ਵਿਰਤੀ। ਗਤਿ = ਵਿਰਤੀ। ਆਨੰਦਮਯ = ਅਨੰਦ ਰੂਪ। ਗੁਣਾਤੀਤ = (ਗੁਣ+ਅਤੀਤ) ਤਿੰਨਾਂ ਗੁਣਾਂ ਤੋਂ ਰਹਿਤ ਰਜੋ, ਸਤੋ, ਤਮੋ। ਨਿਸਪ੍ਰੇਹ = ਇੱਛਾ ਰਹਿਤ, ਕਾਮਨਾ ਰਹਿਤ। ਬਿਗਤ = ਵਿਸ਼ੇਸ਼ ਕਰਕੇ ਨਾਸ। ਕਲੇਸ* = ਕਲਪਣਾ, ਦੁੱਖ। ਸ੍ਵਛੰਦ = ਆਜ਼ਾਦ। ਮਤਿ = ਬੁੱਧੀ, ਅਕਲ। ਭੂਖਣ = ਗਹਿਣਾ।

**ਅਰਥ :**

੧ (ਸੰਤਾਂ ਨੇ) ਬੁੱਧੀ ਦੀ ਵਿਰਤੀ ਸੂਖਮ ਬਣਾਇਣਾ ਕੀਤੀ ਹੈ, ਤਿੰਨਾਂ ਗੁਣਾਂ ਤੋਂ ਰਹਿਤ ਅਤੇ ਇੱਛਾ ਰਹਿਤ ਹੁੰਦੇ

*ਪੰਜ ਕਲੇਸ਼ : ਅਵਿਦਿਆ, ਅਸਮਤਾ, ਅਭਿਨਿਵੇਸ਼, ਰਾਗ, ਦ੍ਵੈਸ਼।

ਹਨ।

੨ (ਫੇਰ ਜਿਨ੍ਹਾਂ ਦੇ ਪੰਜ) ਕਲੇਸ਼ ਨਾਸ ਹੋ ਗਏ ਹਨ ਤੇ ਬੁੱਧੀ (ਦੁੱਖਾਂ ਕਲੇਸ਼ਾਂ ਤੋਂ) ਆਜ਼ਾਦ ਹੋ ਗਈ ਹੈ, ਇਹ ਸੰਤਾਂ ਦੇ (ਮਾਨੋ) ਗਹਿਣੇ ਹਨ। ੮।।

**ਦੋਹਰਾ।।੧ ਸੁ ਸੰਬੇਦਜ ਨਹਿ ਕਹਿ ਸਕੋਂ ਲੱਛਨ ਸੰਤ ਮਹੰਤ।**
**੨ ਪ੍ਰਸੰਬੇਦਜ ਕਹੋ ਕਛੂ ਸੰਗੁ ਪ੍ਰਤਾਪ ਕਹੰਤ।। ੯।।**

ਪਦ ਅਰਥ :

ਸੁ = ਉਹਨਾਂ (ਸੰਤਾਂ ਦੇ)। ਸੰਬੇਦਜ (ਸੰਵੇਦਜ) = ਆਪਣੇ ਆਪ ਚੰਗੀ ਤਰ੍ਹਾਂ ਜਾਣਨ ਲਾਇਕ, ਸਮਝਣ ਯੋਗਜ। ਸਕੋਂ = ਸਕਦਾ। ਲੱਛਣ = ਚਿਹਨ, ਨਿਸ਼ਾਨੀ, ਗੁਣ। ਮਹੰਤ = ਪੂਜਨੀਕ, ਆਦਰਨੀਯ। ਪ੍ਰਸੰਬੇਦਜ (ਪਰਸੰਵੇਦ, ਪਰਸੰਵੇਦਜ) = ਦੂਜੇ ਕਰਕੇ ਚੰਗੀ ਤਰ੍ਹਾਂ ਜਾਣਨ ਯੋਗ। ਸੰਗੁ = ਸੰਕੋਚਵਾਂ, ਕੁਝ-ਕੁ। ਪ੍ਰਤਾਪ = ਜਸ। ਕਹੰਤ = ਕਹਿੰਦਾ ਹਾਂ।

ਅਰਥ :

੧ ਮੈਂ ਆਪਣੇ ਆਪ ਜਾਂ ਆਪਣੀ ਸਮਝ ਮੁਤਾਬਿਕ ਉਹਨਾਂ ਸਤਿਕਾਰ ਯੋਗ ਸੰਤਾਂ ਦੇ ਗੁਣ ਨਹੀਂ ਆਖ ਸਕਦਾ।

੨ ਪਰ ਦੂਜਿਆਂ ਤੋਂ ਸੁਣ-ਸੁਣਾ ਕੇ (ਜਾਂ ਧਰਮ ਪੁਸਤਕਾਂ ਵਿੱਚੋਂ ਪੜ੍ਹ ਕੇ) ਕੁਝ-ਕੁ (ਉਨ੍ਹਾਂ ਦਾ) ਜਸ ਕਹਿੰਦਾ ਹਾਂ। ੯।।

ਸਤ ਸੰਗਤ ਦੀ ਮਹਿਮਾ

**੧ ਸਤਸੰਗਤਿ ਨਿਜ ਕਲਪ ਤਰੁ ਸਕਲੰ ਕਾਮਨਾ ਦੇਤ।**
**੨ ਅੰਮ੍ਰਿਤ ਰੂਪੀ ਬਚਨ ਕਹਿ ਤਿਹੂੰ ਤਾਪ ਹਰ ਲੇਤ।। ੧੦।।**

ਪਦ ਅਰਥ :

ਸਤਸੰਗਤਿ = ਚੰਗੀ ਮਨੁੱਖਾਂ ਦਾ ਇਕੱਠ। ਨਿਜ = ਆਪ। ਕਲਪ ਤਰੁ = ਇਕ ਬ੍ਰਿਛ ਜਿਸ ਨੂੰ ਦੇਵਤਿਆਂ ਪਾਸ ਮੰਨਿਆ ਜਾਂਦਾ ਹੈ।* ਕਲਪ = ਕਲਪਨਾ। ਤਰੁ = ਬ੍ਰਿਛ, ਦਰੱਖਤ। ਕਲਪਤਰੁ = ਇੱਛਾ ਅਨੁਸਾਰ ਫਲ ਦੇਣ ਵਾਲਾ ਦਰੱਖਤ। ਸਕਲ = ਸਾਰੀਆਂ। ਕਾਮਨਾ = ਇੱਛਾਵਾਂ, ਖਿਆਲਾਂ ਦੀ ਪੂਰਤੀ ਕਰਨ ਵਾਲਾ। ਦੇਤ = ਦੇਂਦਾ। ਅੰਮ੍ਰਿਤ ਰੂਪ = ਅੰਮ੍ਰਿਤ ਵਰਗੀ ਮਿੱਠੇ। ਬਚਨ = ਬੋਲ। ਕਹਿ = ਆਖ ਕੇ। ਤਿਹੂੰ = ਤਿੰਨ (ਆਧੀ, ਬਿਆਧੀ, ਉਪਾਧੀ)। ਤਾਪ = ਬੁਖਾਰ। ਹਰ (ਹਿਰ) = ਨਾਸ, ਖਿੱਚ। ਲੇਤ = ਲੈਂਦੇ।

ਅਰਥ :

੧ ਸਤ ਸੰਗਤ (ਸੱਚੇ ਮਨੁੱਖਾਂ ਦਾ ਮੇਲ-ਮਿਲਾਪ) ਖੁਦ ਇਕ ਕਲਪ ਬ੍ਰਿਛ ਹੈ, ਜੋ ਸਾਰੀਆਂ ਸੰਸਾਰਕ ਇੱਛਾਵਾਂ ਪੂਰੀਆਂ ਕਰ ਦੇਂਦਾ ਹੈ।

੨ ਅੰਮ੍ਰਿਤ ਵਰਗੀ ਮਿੱਠੇ-ਮਿੱਠੇ ਬੋਲ ਆਖ ਕੇ ਮਨੁੱਖ ਦੇ (ਸਰੀਰਕ, ਮਾਨਸਿਕ ਅਤੇ ਹੋਰ ਬਾਹਰੋਂ ਆਏ ਦੰਗਾ-ਫਸਾਦ ਰੂਪ) ਤਿੰਨ ਤਰ੍ਹਾਂ ਦੇ ਬੁਖਾਰ ਨੂੰ ਦੂਰ ਕਰ ਦੇਂਦੇ ਹਨ। ੧੦।।

ਭਾਵ ਸੰਗਤ ਵਿਚ ਆਉਣ ਕਰਕੇ ਮਨੁੱਖ ਦੇ ਅੰਦਰੋਂ ਕਲਪਣਾ ਕਲੇਸ਼ ਆਦਿ ਸਭ ਦੂਰ ਹੋ ਜਾਂਦੇ ਹਨ ਤੇ ਮਾਨਸਿਕ ਤੌਰ 'ਤੇ ਰਾਹਤ ਮਿਲਦੀ ਹੈ।

---

*ਸੰਸਕ੍ਰਿਤ ਗ੍ਰੰਥਾਂ ਵਿਚ ਪੰਜ ਸੁਰਤਰੁ ਲਿਖੇ ਹਨ : ਮੰਦਾਰ, ਪਾਰਿਜਾਤ, ਸੰਤਾਨ, ਕਲਪਬ੍ਰਿਛ, ਹਰਿਚੰਦਨ।
ਮੁਸਲਮਾਨਾਂ ਦੇ ਮੱਤ ਵਿਚ ਭੀ ਇਨ੍ਹਾਂ ਬ੍ਰਿਛਾਂ ਦੇ ਨਾਲ ਇਕ 'ਸਿਦਰਤੁਲ ਮੁੰਤਹਾ' ਬ੍ਰਿਛ ਹੈ, ਜੋ ਸੱਤਵੇਂ ਅਸਮਾਨ ਖੁਦਾ ਦੇ ਬਾਗ਼ ਵਿਚ ਹੈ। ਹਜ਼ਰਤ ਮੁਹੰਮਦ ਜਦ ਬੁਰਾਕ 'ਤੇ (ਇਹ ਇਕ ਪੰਖਧਾਰੀ ਚਿੱਟਾ ਜਾਨਵਰ ਹੈ, ਜਿਸ ਦਾ ਕੱਦ ਖੋਚਰ ਅਤੇ ਗਧੇ ਦੇ ਵਿਚਕਾਰ ਹੈ। ਮੂੰਹ ਬੰਦੇ ਜਹੇ ਰੱਖਦਾ ਹੈ) ਚੜ੍ਹ ਕੇ ਉਸ ਥਾਂ ਪੁੱਜੇ, ਤਦ ਉਹਨਾਂ ਨੇ ਡਿੱਠਿਆ ਕਿ ਉਸ ਬ੍ਰਿਛ ਦੇ ਪੱਤੇ ਹਾਥੀ ਦੇ ਕੰਨਾਂ ਵਰਗੀ ਅਤੇ ਫਲ ਘੜੇ ਦੇ ਆਕਾਰ ਦੇ ਸਨ (ਮਹਾਨ ਕੋਸ਼ ਪੰਨਾ ੨੧੯)

## ਦੋਹਰਾ।।੧ ਪਦ ਬੰਦਨ ਤਨ ਅਘ ਹਰਨ ਤੀਰਥ ਮੈ ਪਦ ਦੋਇ।
## ੨ ਸੰਭਾਖਨ ਚਿਤੁ ਸ਼ਾਂਤ ਕਰਿ ਕ੍ਰਿਪਾ ਪਰਮ ਪਦੁ ਹੋਇ।।੧੧।।

**ਪਦ ਅਰਥ :**

ਪਦ = ਪੈਰ, ਚਰਨ। ਬੰਦਨ = ਨਮਸਕਾਰ ਕਰਨੀ, ਮੱਥਾ ਟੇਕਣਾ। ਤਨ = ਸਰੀਰ, ਮਨ। ਅਘ = ਪਾਪ, ਗੁਨਾਹ। ਹਰਨ = ਨਾਸ਼, ਖਤਮ। ਤੀਰਥ ਮੈ = ਤੀਰਥ ਰੂਪ, ਤੀਰਥ ਦੀ ਤਰ੍ਹਾਂ ਪਵਿੱਤਰ। ਦੋਇ = ਦੋਨੋਂ। ਸੰਭਾਖਨ = ਗੱਲ-ਬਾਤ ਕਰਨ ਨਾਲ, ਸੰਤਾਂ ਨਾਲ ਵਿਚਾਰ-ਵਟਾਂਦਰਾ ਕਰਨ ਨਾਲ। ਚਿਤ = ਦਿਲ। ਸ਼ਾਂਤ = ਠੰਡਾ। ਕਰਿ = ਕਰਦੇ ਹਨ। ਕ੍ਰਿਪਾ = ਬਖਸ਼ਿਸ਼। ਪਰਮ-ਪਦ = ਬੜਾ ਵੱਡਾ ਪਦ, ਆਤਮ ਪਦ। ਹੋਇ = ਹੁੰਦਾ।

**ਅਰਥ :**

੧ (ਸਤਸੰਗੀਆਂ ਦੇ) ਚਰਨਾਂ 'ਤੇ ਮੱਥਾ ਟੇਕਣ ਨਾਲ ਪਹਿਲੇ ਸਰੀਰਕ ਕੀਤੇ ਗੁਨਾਹ ਦੂਰ ਹੋ ਜਾਂਦੇ ਹਨ, ਕਿਉਂਕਿ ਸਿਮਰਨ ਵਾਲੇ ਸਾਧੂ ਦੇ ਦੋਨੋਂ ਚਰਨ ਪਵਿੱਤਰ ਹੁੰਦੇ ਹਨ।

੨ (ਉਨ੍ਹਾਂ ਦੀ ਸੰਗਤ ਵਿਚ ਬੈਠ ਕੇ ਉਨ੍ਹਾਂ ਨਾਲ) ਗੱਲ-ਬਾਤ ਕੀਤਿਆਂ ਦਿਲ ਵਿੱਚੋਂ (ਵਿਕਾਰਾਂ ਦੀ ਤਪਸ਼ ਦੂਰ ਹੋ ਜਾਂਦੀ ਹੈ ਤੇ) ਠੰਡ ਪੈ ਜਾਂਦੀ ਹੈ ਅਤੇ ਜਿਸ 'ਤੇ ਬਖਸ਼ਿਸ਼ ਕਰ ਦੇਂਦੇ ਹਨ (ਉਸ ਮਨੁੱਖ ਨੂੰ) ਆਤਮ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ।੧੧।।

ਇਸੇ ਵਾਸਤੇ ਕਬੀਰ ਜੀ ਕਹਿੰਦੇ ਹਨ ਕਿ :

ਸੰਤੁ ਮਿਲੈ ਕਿਛੁ ਸੁਨੀਐ ਕਹੀਐ।। ਮਿਲੈ ਅਸੰਤੁ ਮਸਟਿ ਕਰਿ ਰਹੀਐ।। (ਗੋਂਡ ਕਬੀਰ ਜੀ ਪੰਨਾ ੮੭੦)

## ਦੋਹਰਾ ।। ੧ ਸਤਸੰਗਤਿ ਸੁਖ ਸਿੰਧੁ ਬਰੁ ਮੁਕਤਾ ਨਿਜ ਕੈਵਲਜ।
## ੨ ਆਸ਼ਜ ਪਰਮ ਅਗਾਧ ਅਤਿ ਕੋ ਪੈਠੇ ਮਨੁ ਦਲਜ।। ੧੨।।

**ਪਦ ਅਰਥ :**

ਸਿੰਧੁ = ਸਮੁੰਦਰ। ਬਰੁ = ਸ੍ਰੇਸ਼ਟ। ਮੁਕਤਾ = ਮੋਤੀ। ਨਿਜ = ਆਪਣੀ। ਕੈਵਲਜ = ਮੁਕਤੀ। ਆਮ ਤੌਰ 'ਤੇ ਚਾਰ ਤਰ੍ਹਾਂ ਦੀ ਮੁਕਤੀ ਮੰਨੀ ਜਾਂਦੀ ਹੈ : ਸਲੋਕ, ਸਰੂਪ, ਸਮੀਪ ਤੇ ਸਾਯੁਜ। ਪੰਜਵੀਂ ਮੁਕਤੀ ਦਾ ਨਾਂ ਵਿਦਵਾਨਾਂ ਨੇ ਕੈਵਲ ਮੁਕਤੀ ਰੱਖਿਆ ਹੈ, ਆਪਣੇ ਪਰਮ ਆਪੇ ਵਿਚ ਅਭੇਦ ਹੋਣਾ, ਏਕਤਾ ਹੋ ਜਾਣੀ, ਬ੍ਰਹਮ ਵਿਚ ਅਭੇਦਤਾ ਜਿਵੇਂ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ "ਦ੍ਵੈ ਤੇ ਏਕ ਰੂਪ ਹ੍ਵੈ ਗਯੋ।।" (ਬਚਿੱਤ੍ਰ ਨਾਟਕ ਅਧਿ. ੫) ਆਸ਼ਜ = ਸਿਧਾਂਤ। ਪਰਮ = ਵੱਡਾ। ਅਗਾਧ = ਡੂੰਘਾ। ਅਤਿ = ਬਹੁਤ ਹੀ। ਕੋ = ਕੋਈ ਕੋਈ। ਪੈਠੇ = ਵੜਦਾ ਹੈ, ਅੰਦਰ ਜਾਂਦਾ ਹੈ। ਦਲਜ = ਦਲ ਕੇ, ਮਲ ਕੇ।

**ਅਰਥ :**

੧ ਸਤਸੰਗਤ ਕਰਨ ਵਿਚ ਜੋ ਸੁਖ ਮਿਲਦਾ ਹੈ ਇਹ ਸੁਖ ਇਕ ਸਮੁੰਦਰ ਵਰਗਾ ਹੈ।

ਪ੍ਰਸ਼ਨ—ਜੀ, ਸਮੁੰਦਰ ਵਿਚ ਤਾਂ ਮੋਤੀ ਹੁੰਦੇ ਹਨ ?

ਉੱਤਰ—ਇਸ ਸਤਸੰਗਤ ਰੂਪ ਸਮੁੰਦਰ ਵਿਚ ਕੈਵਲ ਮੁਕਤੀ ਰੂਪ ਮੋਤੀ ਹਨ ਭਾਵ ਜੋ ਆਪਣੇ ਪਰਮ ਆਪੇ ਵਿਚ ਅਭੇਦ ਹੋਣਾ ਹੈ।

੨ ਸਤਸੰਗ ਦਾ ਜੋ ਗੂੜ੍ਹ ਸਿਧਾਂਤ ਹੈ ਇਸ ਵਿਚ ਕੋਈ ਵਿਰਲਾ ਹੀ ਮਨ ਦੀਆਂ ਤਮਾਮ ਵਾਸ਼ਨਾਵਾਂ ਨੂੰ ਕਾਬੂ ਕਰਕੇ ਬੈਠਦਾ ਹੈ।੧੨।।

**ਦੋਹਰਾ।। ੧ ਸਤਸੰਗਤਿ ਸੁਖ ਪਲਕ ਜੋ ਮੁਕਤਿ ਨ ਤਾਸ ਸਮਾਨਿ।**
**੨ ਬ੍ਰਹਮਾਦਿਕ ਇੰਦ੍ਰਾਦਿ ਭੁਵ ਨਿਪਟ ਅਲਪ ਏ ਜਾਨ।। ੧੩।।**

ਪਦ ਅਰਥ :

ਪਲਕ = ਪਲ ਮਾਤ੍ਰ, ਅੱਖਾਂ ਦੀਆਂ ਪਲਕਾਂ ਖੋਲ੍ਹਣ-ਮੀਚਣ ਜਿੰਨਾ ਸਮਾਂ। ਜੋ = ਜਿਹੜਾ। ਤਾਸ = ਉਸ ਦੇ। ਸਮਾਨਿ = ਬਰਾਬਰ। ਬ੍ਰਹਮਾਦਿਕ = ਬ੍ਰਹਮਾ ਤੋਂ ਆਦਿ ਵਿਸ਼ਨੂੰ, ਸ਼ਿਵ। ਇੰਦ੍ਰਾਦਿ = ਇੰਦਰ ਤੋਂ ਆਦਿ ਪਿਤਰ ਦੇਵਤੇ, ਅਜਾਨ ਦੇਵਤੇ, ਕਰਮ ਦੇਵਤੇ, ਬ੍ਰਹਸਪਤਿ, ਪਰਜਾਪਤਿ। ਭੁਵ = ਧਰਤੀ, ਪ੍ਰਿਥਵੀ ਦੇ ਰਾਜੇ। ਨਿਪਟ = ਸਮੂਹ, ਸਾਰੇ, ਨਿਰਾ, ਸਰਾਸਰ, ਕੇਵਲ, ਬਿਲਕੁਲ। ਅਲਪ = ਤੁੱਛ, ਹੌਲੇ, ਛੋਟੇ। ਜਾਨ = ਜਾਣੋ।

ਅਰਥ :

੧ ਸਤ ਸੰਗਤ ਵਿਚ ਸਤ ਸੰਗੀ ਨੂੰ ਜੋ ਸੁਖ ਨਸੀਬ ਹੋਇਆ ਹੈ, ਉਸ ਦੇ ਬਰਾਬਰ ਮੁਕਤੀ ਵੀ ਨਹੀਂ।

੨ ਬ੍ਰਹਮਾ ਆਦਿ ਤਿੰਨੇ ਮੁੱਖ ਦੇਵਤੇ, (ਪਰਜਾਪਤਿ ਬ੍ਰਹਸਪਤਿ ਤੋਂ ਆਦਿ) ਇੰਦ੍ਰ ਵਰਗੇ ਦੇਵਤੇ, ਧਰਤੀ ਦੇ ਚੱਕਰਵਰਤੀ ਰਾਜਿਆਂ ਨੂੰ ਜੋ ਸੁਖ ਮਿਲਦਾ ਹੈ, ਉਹ ਸਤ ਸੰਗੀ ਨੂੰ ਸਤ ਸੰਗਤ ਵਿਚ ਬੈਠ ਨਾਮ-ਸਿਮਰਨ ਕਰਦਿਆਂ ਇਕ ਪਲ ਵਿਚ ਮਿਲ ਜਾਂਦਾ ਹੈ। ਉਪਰੋਕਤ ਸਾਰਿਆਂ ਨੂੰ ਜੋ ਸੁਖ ਮਿਲਦਾ ਹੈ ਉਹ ਛੋਟਾ ਹੈ।੧੩।।

ਪੁਰਾਤਨ ਧਰਮ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ :

ਸਾਰੀ ਧਰਤੀ ਦੇ ਚੱਕਰਵਰਤੀ ਰਾਜੇ ਨੂੰ ਜੋ ਸੁਖ ਮਿਲਦਾ ਹੈ ਉਸ ਤੋਂ ਸੌ ਗੁਣਾਂ ਵੱਧ ਸੁਖ ਗੰਧਰਵ ਮਨੁੱਖਾਂ ਨੂੰ ਮਿਲਦਾ ਹੈ।

ਗੰਧਰਵ ਮਨੁੱਖਾਂ ਨਾਲੋਂ ਸੌ ਗੁਣ ਜ਼ਿਆਦਾ ਸੁਖ ਦੇਵ ਗੰਧਰਵਾਂ ਨੂੰ ਮਿਲਦਾ ਹੈ।
ਦੇਵ ਗੰਧਰਵਾਂ ਤੋਂ ਸੌ ਗੁਣਾਂ ਜ਼ਿਆਦਾ ਸੁਖ ਪਿਤਰ ਦੇਵਤਿਆਂ ਨੂੰ ਮਿਲਦਾ ਹੈ।
ਪਿਤਰ ਦੇਵਤਿਆਂ ਤੋਂ ਸੌ ਗੁਣਾਂ ਜ਼ਿਆਦਾ ਸੁਖ ਅਜਾਨ ਦੇਵਤਿਆਂ ਨੂੰ ਮਿਲਦਾ ਹੈ।
ਅਜਾਨ ਦੇਵਤਿਆਂ ਤੋਂ ਸੌ ਗੁਣਾਂ ਜ਼ਿਆਦਾ ਸੁਖ ਕਰਮ ਦੇਵਤਿਆਂ ਨੂੰ ਮਿਲਦਾ ਹੈ।
ਕਰਮ ਦੇਵਿਤਆਂ ਤੋਂ ਸੌ ਗੁਣਾਂ ਜ਼ਿਆਦਾ ਸੁਖ ਮੁੱਖ ਦੇਵਤੇ ਮਾਣਦੇ ਹਨ।
ਮੁੱਖ ਦੇਵਤਿਆਂ ਤੋਂ ਸੌ ਗੁਣਾਂ ਜ਼ਿਆਦਾ ਸੁਖ ਇੰਦਰ ਨੂੰ ਨਸੀਬ ਹੁੰਦਾ ਹੈ।
ਇੰਦਰ ਤੋਂ ਸੌ ਗੁਣਾਂ ਜ਼ਿਆਦਾ ਸੁਖ ਬ੍ਰਹਸਪਤਿ ਨੂੰ ਮਿਲਦਾ ਹੈ।
ਬ੍ਰਹਸਪਤਿ ਤੋਂ ਸੌ ਗੁਣਾਂ ਜ਼ਿਆਦਾ ਸੁਖ ਪਰਜਾਪਤਿ ਨੂੰ ਮਿਲਦਾ ਹੈ।
ਪਰਜਾਪਤਿ ਤੋਂ ਸੌ ਗੁਣਾਂ ਜ਼ਿਆਦਾ ਸੁਖ ਬ੍ਰਹਮਾ ਨੂੰ ਮਿਲਦਾ ਹੈ।
ਬ੍ਰਹਮਾ ਤੋਂ ਸੌ ਗੁਣਾਂ ਵੱਧ ਸੁਖ ਸਤ ਸੰਗੀ ਨੂੰ ਇਕ ਪਲ ਮਾਤਰ ਸਤ ਸੰਗਤ ਵਿੱਚ ਬੈਠਣ 'ਤੇ ਪ੍ਰਾਪਤ ਹੁੰਦਾ ਹੈ।

ਪ੍ਰਸ਼ਨ : ਜੀ, ਮੋਹ ਦੀ ਫਾਹੀ ਕਿਵੇਂ ਕੱਟੀ ਜਾਵੇ ?

ਪਹਿਲੀ ਪੰਗਤੀ ਵਿਚ ਸਵਾਲ ਹੈ, ਦੂਜੀ ਵਿਚ ਉਸ ਦਾ ਉੱਤਰ ਹੈ :

**ਦੋਹਰਾ।। ੧ ਜਗਤ ਮੋਹ ਫਾਸੀ ਅਜਰ ਕਟੇ ਨ ਆਨ ਉਪਾਇ।**
**੨ ਜੋ ਨਿਜ ਸਤਸੰਗਤਿ ਕਰੈ ਸਹਜਿ ਮੁਕਤ ਹੋ ਜਾਇ।। ੧੪।।**

ਪਦ ਅਰਥ :

ਜਗਤ = ਸੰਸਾਰ। ਮੋਹ = ਮਮਤਾ। ਫਾਸੀ = ਫਾਹੀ, ਫਾਂਸੀ। ਅਜਰ = ਅਕੱਟ ਹੈ, ਕੱਟੀ ਨਹੀਂ ਜਾਂਦੀ, (ਜਰ) ਬੁਢੇਪਾ, ਬੁਢਾਪੇ ਤੋਂ ਰਹਿਤ ਹੈ, ਮਮਤਾ ਕਦੀ ਬੁੱਢੀ ਨਹੀਂ ਹੁੰਦੀ। ਅਜਰ = ਜਲਨ, ਸੜਨ ਤੋਂ

ਰਹਿਤ, (ਜ਼ਰ) ਜੰਗਾਲ ਨਹੀਂ ਲੱਗਦਾ, ਪੁਰਾਣੀ ਨਹੀਂ ਹੁੰਦੀ। ਕਟੇ ਨ = ਕੱਟੀ ਨਹੀਂ ਜਾਂਦੀ। ਆਨ = ਹੋਰ। ਉਪਾਇ = ਯਤਨ, ਉਪਰਾਲਾ। ਜੋ = ਜਿਹੜਾ। ਨਿਜ = ਖੁਦ, ਆਪ। ਕਰੈ = ਕਰਦਾ। ਸਹਜਿ = ਸੁਭਾਵਕ, ਨਿਰਯਤਨ। ਹੋ ਜਾਇ = ਹੋ ਜਾਂਦਾ ਹੈ। ਮੁਕਤ = ਛੁਟਕਾਰਾ।

*ਅਰਥ :*

੧ ਜਗਤ ਵਿਚ ਮਮਤਾ ਦੀ ਫਾਹੀ ਬੜੀ ਅਕੱਟ ਹੈ, ਕਿਸੇ ਵੀ ਹੋਰ ਉਪਰਾਲੇ ਨਾਲ ਕੱਟੀ ਨਹੀਂ ਜਾਂਦੀ।

੨ ਜੋ (ਇਨਸਾਨ) ਖੁਦ ਸਤ ਸੰਗਤ ਕਰਦਾ ਹੈ, ਉਹ ਨਿਰਯਤਨ ਹੀ ਸੰਸਾਰਕ ਮਮਤਾ ਤੋਂ ਛੁੱਟ ਜਾਂਦਾ ਹੈ।੧੪।

## ਦੋਹਰਾ।। ੧ ਕਾਮਧੇਨੁ ਅਰੁ ਕਲਪ ਤਰੁ ਜੋ ਸੇਵਤ ਫਲੁ ਹੋਇ।
## ੨ ਸਤਸੰਗਤਿ ਛਿਨ ਏਕ ਮੈ ਪ੍ਰਾਨੀ ਪਾਵੈ ਸੋਇ।। ੧੫।।

*ਪਦ ਅਰਥ :*

ਕਾਮਧੇਨੁ = ਪੁਰਾਣਾਂ ਅਨੁਸਾਰ ਸਵਰਗ ਦੀ ਇਕ ਗਊ, ਜੋ ਸਮੁੰਦਰ ਰਿੜਕਣ ਸਮੇਂ ਨਿਕਲੀ ਦੱਸੀ ਜਾਂਦੀ ਹੈ, ਇਹ ਮਨ ਚਿਤਵੇ ਪਦਾਰਥ ਦੇਣ ਕਰਕੇ ਕਾਮਧੇਨ ਅਖਵਾਉਂਦੀ ਹੈ। ਕਾਲਿਕਾ ਪੁਰਾਣ ਗ੍ਰੰਥ ਵਿਚ ਕਥਾ ਹੈ ਕਿ ਦਕਸ਼ ਦੀ ਕੰਨਿਆ ਸੁਰਭੀ ਦੇ ਉਦਰ ਤੋਂ ਕਸ਼ਜਪ ਦੀ ਬੇਟੀ ਰੋਹਿਣੀ ਜਨਮੀ। ਰੋਹਿਣੀ ਦੇ ਗਰਭ ਤੋਂ ਸੂਰਸੇਨ ਵਸੂ ਦੇ ਵੀਰਯ ਕਰਕੇ ਕਾਮਧੇਨੁ ਦਾ ਜਨਮ ਹੋਇਆ। ਇਕ ਵਿਸ਼ਈ ਵੇਤਾਲ ਕਾਮਧੇਨੁ ਦੀ ਸੁੰਦਰਤਾ ਵੇਖ ਕੇ ਮੋਹਿਤ ਹੋ ਗਿਆ ਅਤੇ ਬੈਲ ਦਾ ਰੂਪ ਧਾਰ ਕੇ ਕਾਮਧੇਨੁ ਨਾਲ ਭੋਗ ਕੀਤਾ, ਜਿਸ ਤੋਂ ਇਕ ਵੱਡੇ ਕੱਦ ਦਾ ਬੈਲ ਜਨਮਿਆ ਜੋ ਸ਼ਿਵ ਦਾ ਵਾਹਨ ਹੋਇਆ।

ਕਪਿਲਾ ਨਾਮਕ ਕਾਮਧੇਨੁ ਇਕ ਗਊ, ਜੋ ਮਨ ਚਿਤਵੇ ਪਦਾਰਥ ਦਿੰਦੀ ਸੀ। ਇਹ ਗਾਂ ਵਿਸ਼ਨੂੰ ਨੇ ਬ੍ਰਹਮਾ ਨੂੰ ਦਿੱਤੀ ਸੀ, ਉਸ ਤੋਂ ਭ੍ਰਿਗੂ ਨੂੰ ਅਤੇ ਉਸ ਪਾਸੋਂ ਜਮਦਗਨਿ ਰਿਖੀ ਨੂੰ ਪ੍ਰਾਪਤ ਹੋਈ। ਜਦ ਕਾਰਤਵੀਰਯ ਨੇ ਜਮਦਗਨੀ ਨੂੰ ਮਾਰ ਦਿੱਤਾ, ਤਦ ਇਹ ਬ੍ਰਹਮ ਲੋਕ ਨੂੰ ਚਲੀ ਗਈ। (ਮਹਾਨ ਕੋਸ਼ ਪੰਨਾ ੩੨੦-੨੧) ਅਰੁ = ਅਤੇ। ਕਲਪ ਤਰੁ = ਕਲਪ ਬ੍ਰਿਛ। ਜੋ = ਜਿਹੜਾ। ਸੇਵਤ = ਸੇਵਾ ਕਰਨ ਨਾਲ। ਹੋਇ = ਹੁੰਦਾ ਹੈ। ਛਿਨ ਏਕ ਮੈ = ਇਕ ਛਿਨ ਵਿਚ। ਪ੍ਰਾਣੀ = ਮਨੁੱਖ। ਪਾਵੈ = ਪਾਉਂਦਾ ਹੈ, ਪਾ ਲੈਂਦਾ ਹੈ। ਸੋਇ = ਉਹ।

*ਅਰਥ :*

੧ ਜਿਹੜਾ ਫਲ (ਸਾਲਾਂ ਵੱਧੀ) ਕਾਮਧੇਨੁ ਅਤੇ ਕਲਪ ਬ੍ਰਿਛ ਦੀ ਸੇਵਾ ਕੀਤਿਆਂ ਪ੍ਰਾਪਤ ਹੁੰਦਾ ਹੈ।

੨ ਉਹ (ਫਲ) ਸਤ ਸੰਗਤ ਵਿਚ ਇਕ ਅੱਧਾ ਪਲ ਬੈਠ ਕੇ ਸਿਮਰਨ ਕੀਤਿਆਂ ਮਨੁੱਖ ਪਾ ਲੈਂਦਾ ਹੈ।੧੫।।

## ਦੋਹਰਾ।। ੧ ਪਾਰਸ ਮੈ ਅਰੁ ਸੰਤ ਮੈ ਬਡੋ ਅੰਤਰੋ ਜਾਨੁ।
## ੨ ਵਹ ਲੋਹਾ ਕੰਚਨੁ ਕਰੈ ਵਹ ਕਰੈ ਆਪਿ ਸਮਾਨੁ।। ੧੬।।

*ਪਦ ਅਰਥ :*

ਪਾਰਸ = ਇਕ ਕਲਪਿਤ ਪੱਥਰ, ਜਿਸ ਦੇ ਛੂਹਣ ਤੋਂ ਸੋਨਾ ਹੋਣਾ ਮੰਨਿਆ ਜਾਂਦਾ ਹੈ। ਮੈ = ਵਿਚ। ਅਰੁ = ਅਤੇ। ਸੰਤ = ਰੱਬ ਦੀ ਬੰਦਗੀ ਕਰਨ ਵਾਲਾ, ਭਜਨੀਕ। ਆਪਣੇ ਆਪ ਤੋਂ ਉੱਠ ਕੇ ਪਰਮ ਆਪੇ ਵਿਚ ਲੀਨ ਹੋਣ ਵਾਲਾ, ਉਪਕਾਰੀ ਜੀਵ। ਬਡੋ = ਬਹੁਤ ਹੀ ਵੱਡਾ। ਅੰਤਰੋ = ਭੇਦ, ਫਰਕ। ਜਾਨੁ = ਜਾਣੋ। ਵਹ = ਉਹ। ਕੰਚਨੁ = ਸੋਨਾ। ਕਰੈ = ਕਰਦਾ। ਆਪਿ = ਆਪਣੇ। ਸਮਾਨੁ = ਬਰਾਬਰ।

*ਅਰਥ :*

੧ ਪਾਰਸ ਵਿਚ ਅਤੇ ਸੰਤ ਵਿਚ ਬਹੁਤ ਹੀ ਵੱਡਾ ਫਰਕ ਜਾਣੋ।

੨ ਉਹ ਪਾਰਸ ਛੂਹਣ ਕਰਕੇ ਲੋਹੇ ਨੂੰ ਸੋਨਾ ਬਣਾ ਦੇਂਦਾ ਹੈ (ਪਰ ਪਾਰਸ ਨਹੀਂ ਬਣਾਉਂਦਾ) ਤੇ ਉਹ (ਸੰਤ)

ਆਪਣੇ ਵਰਗਾ ਕਰ ਲੈਂਦਾ। ੧੬।

ਭਾਵ "ਜੈਸਾ ਸੇਵੈ ਤੈਸੋ ਹੋਇ॥" ਪੰਨਾ (੨੨੩)

ਅਨੁਸਾਰ ਜਿਸ ਤਰ੍ਹਾਂ ਦੀ ਕੋਈ ਸੇਵਾ ਜਾਂ ਸਿਮਰਨ ਕਰਦਾ ਹੈ ਉਹੋ ਜਿਹਾ ਬਣ ਜਾਂਦਾ ਹੈ। ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਪਰਮਾਤਮਾ ਦਾ ਸਿਮਰਨ ਕਰਨ ਵਾਲਾ ਮਨੁੱਖ ਪਰਮਾਂਤਮਾ ਵਰਗਾ ਹੋ ਜਾਂਦਾ ਹੈ।

ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥

ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰ ਵਾ ਕੇ ਰਿਦੈ ਬਸੈ॥ ੫॥ (ਗੂਜਰੀ, ਪੰਨਾ ੫੨੬)

**ਦੋਹਰਾ॥ ੧ ਬਿਧਿ ਵਤ ਜਗ ਕਰਤ ਸਦਾ ਜੇ ਦ੍ਵਿਜ ਉਤਮ ਗੋਤ।**
**੨ ਸਾਧੁ ਨਿਕਟਿ ਚਲਿ ਜਾਤ ਹੀ ਸੋ ਫਲੁ ਪਗੁ ਪਗੁ ਹੋਤ॥ ੧੭॥**

ਪਦ ਅਰਥ :

ਬਿਧਿ = (ਵਿਧਿ) ਰੀਤਿ, ਢੰਗ। ਬਿਧੀ ਵਤ = ਵਿਧੀ ਅਨੁਸਾਰ, ਵੇਦ ਜਾਂ ਧਰਮ ਪੁਸਤਕਾਂ ਵਿਚ ਜੋ ਤਰੀਕੇ ਦੱਸੇ ਗਏ ਹੋਣ ਉਨ੍ਹਾਂ ਅਨੁਸਾਰ ਕਰਨ ਯੋਗਜ ਕਿਰਿਆ। ਜਗ = ਯਗਜ*, ਪੂਜਨ, ਪ੍ਰਾਰਥਨਾ, ਅਰਦਾਸ, ਕੁਰਬਾਨੀ, ਬਲਿਦਾਨ। ਸਦਾ = ਹਮੇਸ਼ਾਂ। ਦ੍ਵਿਜ= ਬ੍ਰਾਹਮਣ, ਪੁਜਾਰੀ ਲੋਕ। ਉਤਮ ਗੋਤ = ਚੰਗੇ ਉਚੇਰੇ ਖਾਨਦਾਨ ਦੇ। ਚਲਿ = ਤੁਰ ਕੇ। ਜਾਤ ਹੀ = ਜਾਂਦਿਆਂ। ਚਲਿ ਜਾਤ – ਤੁਰ ਕੇ ਜਾਂਦਿਆਂ। ਸੋ = ਉਹ। ਪਗੁ ਪਗੁ = ਕਦਮ ਕਦਮ। ਹੋਤ = ਹੁੰਦਾ।

ਅਰਥ :

੧ (ਵੇਦ ਦੇ ਦੱਸੇ ਹੋਏ) ਢੰਗਾਂ ਨਾਲ ਲਿਖੇ ਪੌਲਸਤ ਆਦਿ ਚੰਗੇ ਗੋਤ ਦੇ ਉੱਚ-ਜਾਤੀਏ ਬ੍ਰਾਹਮਣ ਨੂੰ ਜੱਗ ਕਰਕੇ ਜੋ ਫਲ ਮਿਲਦਾ ਹੈ।

੨ (ਅਜਿਹੇ ਅਸਮੇਧ ਜੱਗ ਦਾ ਫਲ) ਭਜਨੀਕ ਸਾਧੂ ਕੋਲ ਜਾਂਦਿਆਂ ਹਰ-ਇਕ ਕਦਮ 'ਤੇ ਪ੍ਰਾਪਤ ਹੋ ਜਾਂਦਾ ਹੈ। ੧੭॥

**ਦੋਹਰਾ॥ ੧ ਦਯਾ ਆਦਿ ਤੇ ਧਰਮ ਸਭ ਜਪੁ ਤਪੁ ਸੰਜਮੁ ਦਾਨੁ।**
**੨ ਜੋ ਪ੍ਰਾਪਤਿ ਇਨ ਸਭਨ ਤੇ ਸੋ ਸਤਸੰਗ ਪ੍ਰਮਾਨੁ॥ ੧੮॥**

ਪਦ ਅਰਥ :

ਦਯਾ = ਤਰਸ ਕਰਨਾ। ਧਰਮ = ਸ੍ਵੈਂ ਧਰਮ, ਆਪਣੇ ਧਰਮ ਵਿਚ ਪੱਕੇ ਹੋਣਾ। ਤੇ = ਕਰਕੇ। ਜਪੁ = ਕਿਸੇ ਕਰਮ ਸਿੱਧੀ ਲਈ ਮੰਤਰ ਦਾ ਜਾਪ ਕਰਨਾ, ਗਾਯਤ੍ਰੀ ਮੰਤਰ ਆਦਿ ਦਾ ਜਾਪ। ਤਪੁ = ਪੰਜ ਧੂਣੀਆਂ, ਜਲ ਧਾਰਾ, ਜੰਗਲ ਵਿਚ ਭੁੱਖੇ ਪਿਆਸੇ ਰਹਿ ਤਪ ਸਾਧਣਾ। ਸੰਜਮੁ = ਇੰਦਰਿਆਂ ਦਾ ਕਾਬੂ ਕਰਨਾ। ਦਾਨੁ = ਧਨ ਦਾ ਦਾਨ ਕਰਨਾ। ਜੋ ਪ੍ਰਾਪਤਿ ਇਨ ਸਭਨ ਤੇ = ਜੋ ਫਲ ਇਨ੍ਹਾਂ ਸਾਰਿਆਂ ਦੇ ਕਰਨ ਨਾਲ ਮਿਲਦਾ ਹੈ। ਸੋ = ਉਹ ਫਲ। ਪ੍ਰਮਾਨੁ = (ਪ੍ਰ) ਭਲੀ ਪ੍ਰਕਾਰ, ਮਾਨ =ਮੰਨੋ।

ਅਰਥ :

੧ ਜਾਪ, ਤਪ, ਸੰਜਮ, ਦਾਨ 'ਤੇ ਜੀਵਾਂ 'ਤੇ ਦਇਆ ਆਦਿ ਮੁਸ਼ਕਿਲ ਤੇ ਧਰਮੀ ਕੰਮ ਕਰਦਿਆਂ ਜੋ ਫਲ ਇਨ੍ਹਾਂ ਸਾਰਿਆਂ ਦੇ ਕੀਤਿਆਂ ਮਿਲਦਾ ਹੈ ।

੨ ਉਹ ਫਲ ਸਤਸੰਗ ਵਿਚ ਬੈਠਿਆਂ ਸੁਖਾਲਾ ਹੀ ਮਿਲ ਜਾਂਦਾ ਹੈ। ੧੮॥

**ਦੋਹਰਾ॥ ੧ ਤੀਰਥ ਗੰਗਾਦਿਕ ਸਬੈ ਕਰਿ ਨਿਸਚੈ ਸੇਵੈ ਜੁ।**
**੨ ਸੋ ਕੇਵਲ ਸਤਸੰਗ ਮੈ ਪ੍ਰਾਨੀ ਫਲੁ ਲੇਵੈ ਜੁ॥ ੧੯॥**

*ਜੱਗਾਂ ਦੀ ਗਿਣਤੀ ਕਈ ਤਰ੍ਹਾਂ ਦੀ ਦੱਸੀ ਹੈ : ਅਸ੍ਵ ਮੇਧ, ਹਸਤ ਮੇਧ, ਗੋਡਾ ਮੇਧ, ਸਰਪ ਮੇਧ, ਨਰ ਮੇਧ ਆਦਿ।

**ਪਦ ਅਰਥ :**

ਗੰਗਾਦਿਕ = ਗੰਗਾ ਤੋਂ ਆਦਿ ਜਮੁਨਾ ਸੁਰਸਤੀ। ਸਭੈ = ਸਾਰੇ। ਨਿਸਚੈ = ਵਿਸ਼ਵਾਸ ਰੱਖ ਕੇ। ਸੇਵੈ ਜੁ = ਜਿਹੜਾ ਸੇਵਨ ਕਰਨਾ। ਸੋ = ਉਹ। ਕੇਵਲ = ਸਿਰਫ। ਲੇਵੈ ਜੁ = ਲੈਂਦਾ ਹੈ।

**ਅਰਥ :**

੧ ਮਨ ਵਿਚ ਵਿਸ਼ਵਾਸ ਰੱਖ ਕੇ ਗੰਗਾ (ਜਮੁਨਾ ਸੁਰਸਤੀ) ਆਦਿ ਤੀਰਥਾਂ ਦੇ ਸੇਵਨ ਕਰਨ ਨਾਲ ਜੋ ਫਲ ਮਿਲਦਾ ਹੈ।

੨ ਉਹ (ਫਲ) ਸਿਰਫ ਕੁਝ ਪਲ ਸਤਸੰਗ ਵਿਚ ਬੈਠ ਕੇ ਸਿਮਰਨ ਕੀਤਿਆਂ ਮਨੁੱਖ ਲੈ ਲੈਂਦਾ ਹੈ।੧੯।।

## ਦੋਹਰਾ।। ੧ ਬ੍ਰਹਮਾਦਿਕ ਦੇਵਾ ਸਕਲ ਤਿਨ ਭਜਿ ਜੋ ਫਲੁ ਹੋਤ।
## ੨ ਸਤਸੰਗਤਿ ਮੈ ਸਹਜ ਹੀ ਵੇਗਹਿ ਹੋਤ ਉਦੋਤ।। ੨੦।।

**ਪਦ ਅਰਥ :**

ਬ੍ਰਹਮਾਦਿਕ = ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਆਦਿ। ਦੇਵਾ = ਦੇਵਤੇ। ਸਕਲ = ਸਾਰੇ। ਤਿਨ = ਉਨ੍ਹਾਂ। ਭਜਿ = ਭਜ ਕੇ, ਯਾਦ ਕਰਕੇ। ਹੋਤ = ਹੁੰਦਾ। ਮੈ = ਵਿਚ। ਸਹਜ ਹੀ = ਸੁਭਾਵਕ ਹੀ, ਨਿਰਯਤਨ ਹੀ। ਵੇਗਹਿ = ਛੇਤੀ, ਜਲਦੀ। ਉਦੋਤ = ਪ੍ਰਗਟ।

**ਅਰਥ :**

੧ ਬ੍ਰਹਮਾ (ਵਿਸ਼ਨੂੰ, ਸ਼ਿਵ ਜੀ) ਆਦਿ ਸਾਰੇ ਦੇਵਤੇ, ਜੋ ਫਲ ਉਨ੍ਹਾਂ ਨੂੰ ਯਾਦ ਕਰਕੇ ਪ੍ਰਾਪਤ ਹੁੰਦਾ ਹੈ।

੨ ਉਹ ਫਲ ਸਾਧ ਸੰਗਤ ਵਿਚ ਨਿਰਯਤਨ ਹੀ ਬਹੁਤ ਛੇਤੀ ਪ੍ਰਗਟ ਹੋ ਜਾਂਦਾ ਹੈ।੨੦।।

## ਦੋਹਰਾ।।੧ ਬੇਦਾਦਿਕੰ ਵਿੱਦਜਾ ਸਭੈ ਪਾਵੈ ਪਢੈ ਜੁ ਕੋਇ।
## ੨ ਸਤਸੰਗਤਿ ਖਿਨ ਏਕ ਮੈ ਹੋਇ ਸੁ ਅਨੁਭਵ ਲੋਇ।। ੨੧।।

**ਪਦ ਅਰਥ :**

ਬੇਦਾਦਿਕ = ਚਾਰ ਵੇਦ, ਛੇ ਸ਼ਾਸਤ੍ਰ (ਛੇ ਵੇਦ ਦੇ ਅੰਗ)* ਨਜਾਯ, ਮੀਮਾਂਸਾ, ਪੁਰਾਣ ਅਤੇ ਧਰਮ ਸ਼ਾਸਤ੍ਰ। ਸਭੈ = ਸਾਰੀਆਂ। ਪਾਵੈ = ਪਾਉਂਦਾ ਹੈ। ਪੜ੍ਹੈ ਜੁ ਕੋਇ = ਜਿਹੜਾ ਕੋਈ ਪੜ੍ਹ ਕੇ। ਮੈ = ਵਿਚ। ਸੁ = ਉਸ ਨੂੰ। ਅਨੁਭਵ = ਗਿਆਨ। ਲੋਇ = ਪ੍ਰਕਾਸ਼ ਰੂਪ ਬ੍ਰਹਮ।

**ਅਰਥ :**

੧ ਵੇਦ ਆਦਿ ਸਭ ਪ੍ਰਕਾਰ ਦੀ ਵਿਦਿਆ ਪੜ੍ਹ ਕੇ ਜੋ ਫਲ ਕੋਈ ਮਨੁੱਖ ਪਾਉਂਦਾ ਹੈ।

੨ ਉਹ ਫਲ, ਮਨੁੱਖ ਸਤ ਸੰਗਤ ਵਿੱਚੋਂ ਇਕ ਪਲ ਮਾਤਰ ਸਿਮਰਨ ਕਰਕੇ ਪ੍ਰਕਾਸ਼ ਰੂਪ ਪਰਮਾਤਮਾ ਦਾ ਗਿਆਨ ਪਾ ਲੈਂਦਾ ਹੈ।੨੧।।

## ਦੋਹਰਾ।।੧ ਕਿੰ ਸੁਮੇਰੁ ਕੈਲਾਸ਼[1] ਕਿੰ ਸਭ ਤਰ ਤਰੈ ਰਹੰਤ।
## ੨ ਸਤਸੰਗਤਿ ਗਿਰ ਮਲਜ ਸਮ ਸਭ ਤਰੁ ਮਲਜ ਕਰੰਤ।।੨੨।।

**ਪਦ ਅਰਥ :** ਕਿੰ = ਕਿਆ, ਕੀ ਹੈ। ਸੁਮੇਰੁ = ਇਕ ਖਾਸ ਪਹਾੜ[1]। ਸਭ = ਸਾਰੇ। ਤਰੁ = ਬ੍ਰਿਛ, ਦਰੱਖਤ।

* ੬ ਵਿਆਕਰਣ ਆਦਿ।

੧ ਇਹ ਪਹਾੜ ਭਾਗਵਤ ਅਤੇ ਵਿਸ਼ਨੂੰ ਪੁਰਾਣ ਅਨੁਸਾਰ ਸੁਵਰਣ ਦਾ ਹੈ ਅਰ ਜਿਸ ਉੱਤੇ ਦੇਵਤਿਆਂ ਦੀ ਪੁਰੀਆਂ ਹਨ। ਸੁਮੇਰ ਦੀ ਬੁਲੰਦੀ ਚੌਰਾਸੀ ਹਜ਼ਾਰ ਯੋਜਨ ਲਿਖੀ ਹੈ ਅਰ ਸੋਲਾਂ ਹਜ਼ਾਰ ਯੋਜਨ ਜ਼ਮੀਨ ਵਿਚ ਗੱਡਿਆ ਹੋਇਆ ਹੈ ਦੱਸਿਆ ਹੈ। ਇਸ ਦੀ ਚੋਟੀ ਬੱਤੀ ਹਜ਼ਾਰ ਯੋਜਨ ਦਾ ਮੈਦਾਨ ਹੈ। (ਮਹਾਨ ਕੋਸ਼, ਪੰਨਾ ੨੫੮)

੨ ਕੈਲਾਸ਼—ਕੇ (ਪਾਣੀ ਵਿਚ) ਚਕੋਰ ਦੀ ਤਰ੍ਹਾਂ (ਲਾਸ) ਲਿਸ਼ਕਣ ਵਾਲਾ, ਤਿੱਬਤ ਦੇ ਪੱਛਮ ਅਤੇ ਮਾਨ ਸਰੋਵਰ ਦੇ ਉੱਤਰ ਇਕ ਸੁੰਦਰ ਪਹਾੜ, ਜਿਸ ਨੂੰ ਚੀਨੀ ਕਿਯੁਨਲਨ ਆਖਦੇ ਹਨ। ਪੁਰਾਣਾਂ ਅਨੁਸਾਰ ਇਹ ਸ਼ਿਵ ਅਤੇ ਕੁਬੇਰ ਦੇ ਰਹਿਣ ਦਾ ਪਰਬਤ ਹੈ। (ਮਹਾਨ ਕੋਸ਼, ਪੰਨਾ ੩੪੯)

ਤਰੈ = ਹੇਠਾਂ। ਰਹੰਤ = ਰਹਿੰਦੇ। ਗਿਰ = ਪਹਾੜ, ਪਰਬਤ। ਮਲਜ = ਚੰਦਨ[1]। ਸਮ = ਬਰਾਬਰ। ਤਰੁ = ਦਰੱਖਤ। ਕਰੰਤ = ਕਰਦਾ ਹੈ।

**ਅਰਥ :**

੧ ਕੀ ਹੈ ਸੁਮੇਰ ਪਰਬਤ, ਕਿਆ ਹੈ ਕੈਲਾਸ਼ ਪਰਬਤ (ਜਿਥੇ ਕੋਈ ਦਰੱਖਤ ਜਾਂ ਬੂਟਾ ਨਹੀਂ ਕਿਉਂਕਿ) ਸਾਰੇ ਦਰੱਖਤ ਹੇਠਾਂ ਹੀ ਰਹਿੰਦੇ ਹਨ।

੨ ਸਾਧ ਸੰਗਤ ਚੰਦਨ ਦੇ ਪਰਬਤ ਬਰਾਬਰ ਹੈ ਜੋ ਜੀਵਾਂ ਰੂਪ ਦਰੱਖਤ ਆਪਣੇ ਬਰਾਬਰ ਭਗਤੀ ਰੂਪ ਸੁਗੰਧੀ ਨਾਲ ਸਰਸ਼ਾਰ ਕਰ ਦੇਂਦੀ ਹੈ।੨੨।।

## ਦੋਹਰਾ।। ੧ ਮੁਕਤਿ ਦੁਆਰ ਪਾਲਕ ਚਤਰ ਸਮ ਸੰਤੋਖ ਬਿਚਾਰਿ।
## ੨ ਚੌਥੇ ਸਤਸੰਗਤਿ ਪਰਮ ਮਹਾ ਪੂਜ ਨਿਰਧਾਰਿ।। ੨੩।।

**ਪਦ ਅਰਥ :**

ਮੁਕਤਿ = ਮੁਕਤੀ ਰੂਪ ਮਹਿਲ ਵਿਚ। ਦੁਆਰ ਪਾਲਕ = ਦਰਵਾਨਚੀ, ਚੋਬਦਾਰ। ਚਤੁਰ = ਚਾਰ, ੪। ਸਮ = ਮਨ ਦਾ ਵਿਸ਼ੇ-ਵਿਕਾਰਾਂ ਵਲੋਂ ਰੋਕਣਾ। ਸਮ ਸੰਤੋਖ ਬਿਚਾਰਿ = ਤਿੰਨ ਸਾਧਨ। ਪਰਮ = ਵੱਡਾ। ਮਹਾ ਪੂਜ = ਮਹਾਨ ਪੂਜਨੀਕ। ਨਿਰਧਾਰਿ = ਨਿਰਣਾ ਕਰੋ, ਨਿਸਚੇ ਕਰੋ। ਬਿਚਾਰਿ= ਵਿਚਾਰੋ।

**ਅਰਥ :**

੧ ਮੁਕਤੀ ਰੂਪ ਮਹਿਲ ਵਿਚ ਜਾਣ ਵਾਸਤੇ ਚਾਰ ਦਰਵਾਨਚੀ ਹਨ [1]ਸਮ (ਮਨ ਦਾ ਵਿਕਾਰਾਂ ਵਲੋਂ ਰੋਕਣਾ), [2]ਸੰਤੋਖ (ਸਤ੍ਰਸ਼ਟੀ ਧਾਰਨੀ), (ਸਤ ਅਸੱਤ, ਝੂਠ ਸੱਚ ਦੀ) [3]ਬਿਚਾਰ ਕਰਨੀ, [4]ਉੱਤਮ ਸਤ ਸੰਗਤ ਕਰਨੀ, ਜੋ ਬਹੁਤ ਹੀ ਪੂਜਨੀਕ ਨਿਸਚੇ ਕੀਤੀ ਹੈ।੨੩।।

## ਦੋਹਰਾ।।੧ ਮੁਕਤਿ ਕਰਨ ਬੰਧਨ ਹਰਨ ਬਹੁਤ ਜਤਨ ਜਗ ਭਬਜ।
## ੨ ਪੈ ਯਹ ਕੋਟਿ ਉਪਾਇ ਕਰਿ ਸਤਸੰਗਤਿ ਕਰਤੱਬਜ।। ੨੪।।

**ਪਦ ਅਰਥ :**

ਕਰਣ = ਕਰਨ ਵਾਲੇ। ਬੰਧਨ = ਰੁਕਾਵਟਾਂ। ਹਰਣ = ਨਾਸ ਕਰਨ ਵਾਲੇ। ਜਤਨ = ਉਪਰਾਲੇ, ਤਰੀਕੇ, ਢੰਗ। ਭਬਜ = ਵਿਦਵਾਨਾਂ ਨੇ। ਪੈ = ਬਹੁੜੋਂ, ਫਿਰ। ਯਹ = ਇਹ। ਕੋਟਿ = ਕਰੋੜਾਂ। ਉਪਾਇ = ਜਤਨ। ਕਰਤੱਬਜ = ਚੰਗਾ ਕੰਮ।

**ਅਰਥ :**

੧ ਸੰਸਾਰ ਵਿਚ ਵਿਦਵਾਨਾਂ ਨੇ ਬੰਧਨ ਕੱਟ ਕੇ ਮੁਕਤੀ ਪ੍ਰਾਪਤ ਕਰਨ ਦੇ ਅਨੇਕਾਂ ਢੰਗ ਦੱਸੇ ਹਨ।

੨ ਭਾਵੇਂ ਕਰੋੜਾਂ ਉਪਰਾਲੇ ਦੱਸੇ ਹਨ ਪਰ ਫੇਰ ਵੀ ਸਤ ਸੰਗਤ ਕਰਨੀ ਸਭ ਤੋਂ ਚੰਗਾ ਕੰਮ ਹੈ।੨੪।।

## ਦੋਹਰਾ।। ੧ ਔਰ ਧਰਮ ਜੇਤਕ ਜਗਤ ਆਹਿ ਸਕਾਮ ਸਰੂਪ।
## ੨ ਸਾਧਨ ਗਜਾਨ ਉਦੋਤ ਕੋ ਹੈ ਸਤਸੰਗ ਅਨੂਪ।। ੨੫।।

**ਪਦ ਅਰਥ :**

ਔਰ = ਹੋਰ। ਜੇਤਕ = ਜਿੰਨੇ ਵੀ। ਆਹਿ = ਹਨ। ਸਕਾਮ = ਇੱਛਾ ਵਾਲੇ। ਸਾਧਨ = ਢੰਗ, ਤਰੀਕਾ। ਗਜਾਨ = ਆਪੇ ਦੀ ਜਾਣਕਾਰੀ। ਉਦੋਤ = ਪ੍ਰਗਟ। ਕੋ = ਨੂੰ। ਅਨੂਪ = ਉਪਮਾ ਰਹਿਤ।

---

[1] ਦੱਖਣ ਦੀ ਇਕ ਪਹਾੜਧਾਰਾ ਅਤੇ ਉਸ ਦੇ ਆਸ-ਪਾਸ ਦਾ ਦੇਸ਼, ਜਿੱਥੇ ਉੱਤਮ ਚੰਦਨ ਪੈਦਾ ਹੁੰਦਾ ਹੈ। ਇਹ ਮਦਰਾਸ ਦੇ ਸੇਲਮ ਜ਼ਿਲ੍ਹੇ ਵਿੱਚ ਹੈ।

ਅਰਥ :

੧ ਹੋਰ ਜਿੰਨੇ ਵੀ ਦੁਨੀਆਂ ਵਿਚ ਧਰਮ ਦੇ ਕੰਮ ਹਨ, ਸਭ ਇੱਛਾ ਰੂਪ ਹਨ।

੨ ਗਿਆਨ ਦੇ ਪ੍ਰਗਟ ਕਰਨ ਦਾ ਢੰਗ ਇਕ ਅਨੂਪਮ ਸਤ ਸੰਗਤ ਹੀ ਹੈ। ੨੫।

**ਦੋਹਰਾ।। ੧ ਸ੍ਰੁਤਿ ਸਿੰਮ੍ਰਿਤਿ ਸ੍ਰੀ ਮੁਖ ਕਹਜੋ ਸਤਸੰਗਤਿ ਜਗ ਸਾਰੁ।**
**੨ ਅਨਾਥ ਮਿਟਾਵੈ ਬਿਖਮਤਾ ਦਰਸਾਵੈ ਸੁਬਿਚਾਰੁ।। ੨੬।।**

ਪਦ ਅਰਥ :

ਸ੍ਰੁਤਿ = ਵੇਦ। ਸਿੰਮ੍ਰਿਤਿ = ੨੭ ਸਿਮਰਤੀਆਂ। ਸ੍ਰੀ ਮੁਖ = ਸ੍ਰੀ ਕ੍ਰਿਸ਼ਨ। ਕਹਜੋ = ਆਖਿਆ ਹੈ। ਸਾਰੁ = ਸ੍ਰੇਸ਼ਟ। ਮਿਟਾਵੈ = ਮਿਟਾਉਂਦੀ ਹੈ। ਬਿਖਮਤਾ = ਮੁਸੀਬਤ, ਮੁਸ਼ਕਿਲ, ਔਖਾ ਸਮਾਂ। ਦਰਸਾਵੈ = ਦਿਖਾਉਂਦੀ ਹੈ। ਸੁਬਿਚਾਰ = ਚੰਗੀ ਸੋਚ, ਉੱਤਮ ਵਿਚਾਰ।

ਅਰਥ :

੧ ਚਾਰ ਵੇਦ, ੨੭ ਸਿਮ੍ਰਤੀਆਂ ਤੇ ਸ੍ਰੀ ਮਦ ਭਾਗਵਤ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਸੰਸਾਰ ਵਿਚ ਸਤ ਸੰਗਤ ਹੀ ਸ੍ਰੇਸ਼ਟ ਆਖੀ ਹੈ।

੨ ਅਨਾਥ ਜੀ ਕਹਿੰਦੇ ਹਨ—ਸਾਧ ਸੰਗਤ ਹੀ ਇਨਸਾਨ ਦੀ ਮੁਸੀਬਤ ਦੂਰ ਕਰਦੀ ਹੈ ਤੇ ਚੰਗੀ ਵਿਚਾਰ ਦਿਖਾਉਂਦੀ ਹੈ। ੨੬।।

*ਇਤਿ ਸ੍ਰੀ ਬਿਚਾਰਮਾਲਾ ਸਤ ਸੰਗਤਿ ਮਹਿਮਾ ਦੁਤੀਯੋ ਬਿਸ੍ਰਾਮ।*



# ਤੀਜਾ ਬਿਸ੍ਰਾਮ

ਜਿਸ ਵਿਚ ਗਿਆਨ ਦੀਆਂ ਸਤ ਭੂਮਿਕਾ ਦਾ ਵਿਸਥਾਰ ਆਵੇਗਾ।

ਸੇਵਕ ਵਲੋਂ ਗੁਰੂ ਅੱਗੇ ਦੋ ਦੋਹਰਿਆਂ ਵਿਚ ਬੇਨਤੀ ਹੈ :-

**ਦੋਹਰਾ।।੧ ਭੋ ਭਗਵਨ ਗੁਨ ਸਾਧੁ ਕੇ ਮੈ ਜਾਨੇ ਨਿਰਧਾਰਿ।**
**੨ ਨਿਰਪੇਖਕ ਸੰਕਲਪ ਗਤਿ ਹੈ ਸੁਖ ਸਿੰਧੁ ਅਪਾਰੁ।। ੧।।**

*ਪਦ ਅਰਥ :*

ਭੋ = ਹੇ। ਭਗਵਨ = ਗੁਰੂ ਜੀ। ਗੁਨ = ਲੱਛਣ। ਜਾਨੇ = ਜਾਣ ਲਏ। ਨਿਰਧਾਰਿ = ਨਿਰਣੇ ਸਹਿਤ, ਨਿਰਣੇ ਪੂਰਬਕ। ਸੰਕਲਪ = ਖਿਆਲ ਜਾਂ ਫੁਰਨੇ। ਨਿਰ = ਰਹਿਤ। ਪੇਖਕ = ਇੱਛਾ। ਗਤਿ = ਨਾਸ। ਸਿੰਧੁ = ਸਮੁੰਦਰ। ਅਪਾਰੁ = ਬੇਅੰਤ।

*ਅਰਥ :*

੧ ਹੇ ਗੁਰੂ ਜੀ ! ਮੈਂ ਸਾਧੂਆਂ ਦੇ ਲੱਛਣ ਬੜੇ ਵੇਰਵੇ ਨਾਲ ਜਾਣ ਲਏ ਹਨ।

੨ ਜਿਨ੍ਹਾਂ ਸਾਧੂਆਂ ਦੇ ਤਮਾਮ ਫੁਰਨੇ ਖਤਮ ਹੋ ਗਏ ਤੇ ਜਿਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਇੱਛਾ (ਵਾਸ਼ਨਾ) ਨਹੀਂ ਹੈ ਅਤੇ ਜੋ ਆਤਮਕ ਸੁਖ ਦੇ ਬਹੁਤ ਵੱਡੇ ਸਮੁੰਦਰ ਹਨ। ੧।।

**ਦੋਹਰਾ।। ੧ ਹੌਂ ਕਾਮੀ ਵੈ ਸੁਮਤਿ ਚਿਤ ਮੋਹਿ ਨ ਆਵੈ ਬੂਝ।**
**੨ ਕੈਸੇ ਹਿਤ ਉਪਦੇਸ਼ ਕੀ ਪਰੇ ਗੈਲ ਨਿਜ ਸੂਝ।। ੨।।**

*ਪਦ ਅਰਥ :*

ਹੌਂ = ਮੈਂ। ਕਾਮੀ = ਵਿਸ਼ੱਈ। ਵੈ = ਉਹ। ਸੁਮਤਿ ਚਿਤ= ਸ੍ਰੇਸ਼ਟ ਅਕਲ ਵਾਲੇ ਤੇ ਚੇਤੰਨ ਵਿਸ਼ਵਾਸ ਵਾਲੇ। ਮੋਹਿ = ਮੈਨੂੰ। ਬੂਝ = ਸੋਝੀ, ਵਿਚਾਰ, ਅਕਲ। ਨ ਆਵੈ = ਨਹੀਂ ਆਉਂਦੀ। ਕੈਸੇ = ਕਿਵੇਂ। ਹਿਤ = ਆਪਣਾ ਭਲਾ। ਉਪਦੇਸ਼ = ਸਿਖਿਆ। ਪਰੇ = ਪਵੇ। ਗੈਲ = ਰਸਤਾ। ਸੂਝ = ਸਮਝ।

*ਅਰਥ :*

੧ ਮੈਂ ਵਿਸ਼ੈ-ਵਿਕਾਰਾਂ ਵਿਚ ਫਸਿਆ ਹੋਇਆ ਹਾਂ, ਉਹ ਚੇਤੰਨ ਨਿਸਚੇ ਵਾਲੇ ਹਨ, ਮੈਨੂੰ ਉਸ ਪਰਮਾਰਥ ਦੀ ਸਮਝ ਕਿਵੇਂ ਆਵੇ ?

੨ ਮੇਰੇ ਭਲੇ ਦੀ ਜੋ ਸਿੱਖਿਆ ਹੈ, ਉਸ ਰਸਤੇ ਦੀ ਮੈਨੂੰ ਕਿਵੇਂ ਸੋਝੀ ਆਵੇ ? ੨।।

ਸ੍ਰੀ ਗੁਰੋਵਾਚ।। ਸੁਭਾਇਮਾਨ ਮੁਖ ਤੋਂ ਗੁਰੂ, ਸਿੱਖ ਨੂੰ ਕਹਿੰਦੇ ਹਨ।

**ਦੋਹਰਾ।। ੧ ਕਹਤ ਸੰਤ ਜੋ ਸਹਜ ਹੀ ਬਾਤ ਚੀਤ* ਰੁਚਿ ਬੈਨ।**
**੨ ਤੇ ਤੇਰੇ ਤਨ ਦੁਖ ਹਰਨ ਵਾਯਕ ਸਬ ਸੁਖ ਦੈਨ।। ੩।।**

*ਪਦ ਅਰਥ :*

ਕਹਤ = ਕਹਿੰਦੇ ਹਨ। ਜੋ = ਜਿਹੜੇ। ਸਹਜ ਹੀ = ਸੁਭਾਵਕ। ਬਾਤ ਚੀਤ = ਗੱਲਾਂ-ਬਾਤਾਂ। ਬਾਤ = ਪੁਰਾਤਨ ਸਾਖੀਆਂ। ਰੁਚਿ = ਪਿਆਰੇ-ਪਿਆਰੇ। ਬੈਨ = ਬੋਲ। ਤੇ = ਉਹ। ਤਨ = ਸਰੀਰ। ਹਰਨ = ਨਾਸ ਕਰਨ ਵਾਲੇ। ਵਾਯਕ = ਮਹਾਂਵਾਕ। ਵੇਦ ਦੇ ਚਾਰ ਮਹਾਂਵਾਕ ਹਨ ੧ਅਯੰ ਆਤਮ ਬ੍ਰਹਮ, ੨ ਪ੍ਰਗਯਾਨਮਾਨੰਦ ਬ੍ਰਹਮ, ੩ ਅਹੰ ਬ੍ਰਹਮਾਸਮੀ, ੪ ਤਤ ਤ੍ਵੰ ਅਸੀ। ਸਬ = ਸਾਰੇ। ਦੈਨ = ਦੇਣ ਵਾਲੇ।

*ਅਰਥ :*

੧ ਸੰਤ ਜੋ ਸੁਭਾਵਕ ਗੱਲ-ਬਾਤ ਕਰਦੇ ਹਨ ਜਾਂ ਪਰਮਾਰਥ ਦੇ ਬੋਲ ਬੋਲਦੇ ਹਨ ਉਹ ਬੜੇ ਮਿੱਠੇ ਹੁੰਦੇ ਹਨ।
੨ ਐ ਸਿੱਖ! ਉਹ ਤੇਰੇ ਸਰੀਰਕ ਦੁੱਖਾਂ ਨੂੰ ਦੂਰ ਕਰਨ ਵਾਲੇ ਹਨ ਤੇ ਉਹ ਬੋਲ ਮਹਾਵਾਕਾਂ ਦੀ ਤਰ੍ਹਾਂ ਮਨੁੱਖੀ-ਜ਼ਿੰਦਗੀ ਵਿਚ ਸੁਖ ਦੇਣ ਵਾਲੇ ਹਨ। ੩।।

**ਦੋਹਰਾ।। ੧ ਬੋਲਤ ਸਹਜ ਸੁਭਾਇ ਜੋ ਬਚਨ ਮਨੋਹਰ ਸੰਤ।**
**੨ ਸਪਤ ਭੂਮਿਕਾ ਗਯਾਨ ਕੀ ਤਿਨ ਹੀ ਮੈਂ ਦਰਸੰਤ।। ੪।।**

*ਪਦ ਅਰਥ :*

ਬੋਲਤ = ਬੋਲਦੇ। ਸਹਜ ਸੁਭਾਇ = ਸੁਤੇ ਸਿਧ। ਜੋ = ਜਿਹੜੇ। ਬਚਨ = ਬੋਲ। ਮਨੋਹਰ = ਮਨ ਨੂੰ ਹਰਨ ਵਾਲੇ, ਮਨ ਨੂੰ ਮੋਹ ਲੈਣ ਵਾਲੇ। ਸਪਤ = ਸੱਤ। ਭੂਮਿਕਾ = ਪੌੜੀਆਂ, ਮੰਜ਼ਿਲਾਂ। ਤਿਨ ਹੀ ਮੈਂ = ਉਨ੍ਹਾਂ ਵਿਚ। ਦਰਸੰਤ = ਦਿਸਦੀਆਂ ਹਨ।

*ਅਰਥ :*

੧ ਸੰਤ ਜੋ ਸੁਤੇ ਸਿਧ ਬਚਨ ਬੋਲਦੇ ਹਨ (ਉਹ ਐਨੇ ਪਿਆਰੇ ਹੁੰਦੇ ਹਨ ਕਿ) ਸਿੱਖ ਦੇ ਮਨ ਨੂੰ ਆਪਣੇ ਵੱਲ ਖਿੱਚ ਲੈਂਦੇ ਹਨ।
੨ ਜੋ ਗਿਆਨ ਦੀਆਂ ਸੱਤ ਮੰਜ਼ਿਲਾਂ ਹਨ, ਉਹ (ਉਨ੍ਹਾਂ ਬਚਨਾਂ) ਵਿਚ ਦਿਸਦੀਆਂ ਹਨ। ੪।

ਸਿੱਖ ਬਚਨ (ਸਿੱਖ ਵਲੋਂ ਅਰਜ਼)

**ਦੋਹਰਾ।। ੧ ਭੋ ਭਗਵਨ ਮੈ ਦੁਖਿਤ ਅਤਿ ਔਰ ਨ ਕਛੂ ਸੁਹਾਇ।**
**੨ ਸਪਤ ਭੂਮਿਕਾ ਗਯਾਨ ਕੀ ਕਹੀਯੈ ਮੋ ਸਮਝਾਇ।। ੫।।**

*ਪਦ ਅਰਥ :*

ਭੋ = ਹੇ। ਭਗਵਨ = ਗੁਰੂ ਜੀ। ਦੁਖਿਤ = ਦੁਖੀ। ਅਤਿ = ਬਹੁਤ ਹੀ। ਔਰ = ਹੋਰ। ਸੁਹਾਇ = ਸੁਖਾਉਂਦਾ ਨਹੀਂ, ਚੰਗਾ ਨਹੀਂ ਲੱਗਦਾ। ਮੋ = ਮੈਨੂੰ। ਸਮਝਾਇ = ਸਮਝਾ ਕੇ।

*ਅਰਥ :*

੧ ਹੇ ਗੁਰੂ ਜੀ! ਮੈਂ ਮਾਨਸਕ ਤੌਰ 'ਤੇ ਬਹੁਤ ਹੀ ਦੁਖੀ ਹਾਂ (ਹੁਣ ਮੈਨੂੰ ਬਾਹਰਲਾ) ਕੁਝ ਵੀ ਚੰਗਾ ਨਹੀਂ ਲੱਗਦਾ।
੨ ਜੋ ਤੁਸੀਂ ਗਿਆਨ ਦੀਆਂ ਸੱਤ ਭੂਮਿਕਾਂ ਦੀ ਗੱਲ ਕੀਤੀ ਹੈ, ਉਹਨਾਂ ਬਾਰੇ ਮੈਨੂੰ ਖੋਲ੍ਹ ਕੇ ਸਮਝਾਓ। ੫।।

---

*ਪਾਠਾਂਤ੍ਰ ਗੀਤ ਵੀ ਹੈ।

ਸ੍ਰੀ ਗੁਰੋਵਾਚ (ਸਿੱਖ ਨੂੰ ਸਮਝਾਉਣ ਲਈ ਗੁਰੂ ਜੀ ਕਹਿੰਦੇ ਹਨ)

ਦੋਹਰਾ।। ੧ [1]ਸੁਭਇੱਛਾ [2]ਸੁਬਿਚਾਰਨਾ [3]ਤਨੁਮਾਨਸਾ ਸੁ ਹੋਇ।
੨ [4]ਸਤ੍ਵਾਪਤਿ [5]ਅਸੰਸਕਤ [6]ਪਦਾਰਥਾਭਾਵਨੀ ਸੋਇ।। ੬।।

ਅਰਥ :

੧ ਸੁਭਇੱਛਾ, ਸੁਵਿਚਾਰਨਾ (ਚੰਗੀ ਵਿਚਾਰ), ਤਨੁਮਾਨਸਾ (ਸੂਖਮ ਸੋਚ)।
੨ ਸਤ੍ਵਾਪਤਿ, ਅਸੰਸਕਤ, ਪਦਾਰਥ ਅਭਾਵਨੀ ਉਹ ਹੈ। ੬।।

ਦੋਹਰਾ।। ੧ [7]ਤੁਰੀਆ ਸਪਤ ਭੂਮਿਕਾ ਹੇ ਸਿਖ ਇਹ ਨਿਰਧਾਰਿ।
੨ ਜੋ ਕਛੁ ਅਬ ਸੰਸਜ ਕਰੋ ਬਰਨੌਂ ਸੋ ਪਰਕਾਰ।। ੭।।

ਪਦ ਅਰਥ :

ਤੁਰੀਆ = ਸੱਤਵੀਂ ਤੁਰੀਆ ਨਾਮ ਦੀ ਹੈ। ਨਿਰਧਾਰਿ = ਨਿਰਣੇ ਕਰ ਲੈ। ਅਬ = ਹੁਣ। ਸੰਸਜ = ਸ਼ੰਕਾ, ਸਵਾਲ। ਬਰਨੌਂ = ਆਖਾਂਗਾ। ਸੋ ਪਰਕਾਰ = ਉਸੇ ਤਰ੍ਹਾਂ।

ਅਰਥ :

੧ ਹੇ ਸਿੱਖ ! ਇਹ ਸੱਤ ਭੂਮਿਕਾਂ ਗਿਆਨ ਦੀਆਂ ਨਿਸਚੇ ਕਰ।
੨ ਅੱਗੇ ਜੋ ਵੀ ਕੁਝ ਹੁਣ ਸਵਾਲ ਕਰੇਂਗਾ ਮੈਂ ਤੈਨੂੰ ਉਸੇ ਤਰ੍ਹਾਂ ਸੁਣਾਵਾਂਗਾ। ੭।

ਸਿੱਖ ਬਚਨ

ਦੋਹਰਾ।। ੧ ਭੋ ਭਗਵਨ ਲਘੁ ਮਤਿ ਸੁ ਮਮ,ਰਹਸ ਲਹਜੇ ਨਹਿ ਜਾਤ।
੨ ਭਿੰਨ ਭਿੰਨ ਤਹ ਤੇ ਕਹੋ,[1]ਗਯਾਨ ਭੂਮਿਕਾ ਸਾਤ।। ੮।।

ਪਦ ਅਰਥ :

ਭੋ = ਹੇ। ਭਗਵਨ = ਗੁਰੂ ਜੀ। ਲਘੁ = ਛੋਟੀ। ਮਤਿ = ਅਕਲ, ਬੁੱਧੀ। ਸੁ = ਉਹ। ਮਮ = ਮੇਰੀ। ਰਹੱਸ = ਤਾਤਪਰਜ, ਸਿੱਧਾਂਤ, ਨਿਚੋੜ। ਲਹਜੇ ਨਹਿ ਜਾਤ = ਜਾਣਿਆਂ ਨਹੀਂ ਜਾਂਦਾ। ਭਿੰਨ ਭਿੰਨ = ਵੱਖੋ-ਵੱਖ। ਤਹ ਤੇ = ਤਾਂ ਤੇ, ਇਸ ਵਾਸਤੇ। ਸਾਤ = ਸੱਤ, ੭। ਕਹੋ = ਆਖੋ।

ਅਰਥ :

੧ ਹੇ ਗੁਰੂ ਜੀ ! ਮੇਰੀ ਬੁੱਧੀ ਬਹੁਤ ਛੋਟੀ ਹੈ, ਮੇਰੇ ਪਾਸੋਂ ਸਿਧਾਂਤ ਜਾਣਿਆਂ ਨਹੀਂ ਜਾਂਦਾ।
੨ ਇਸ ਲਈ ਵੱਖੋ-ਵੱਖ ਗਿਆਨ ਦੀਆਂ ਸੱਤ ਭੂਮਿਕਾਂ ਖੋਲ੍ਹ ਕੇ ਆਖੋ। ੮।

ਸ੍ਰੀ ਗੁਰੋਵਾਚ ਗੁਰੂ ਸਿੱਖ ਨੂੰ ਸਤ ਭੂਮਿਕਾਂ ਦਾ ਵੇਰਵਾ ਦਸਦੇ ਹਨ —

ਦੋਹਰਾ।। ੧ ਬਿਖਿਆ ਬਿਖੈ ਭਈ ਦ੍ਵੈਖਤਾ ਗੁਰ ਤੀਰਥ ਅਨੁਰਾਗੁ।
੨ ਤਾਂ ਤੇ ਸੁਭ ਇਛਾ ਕਹੀ ਕਥਾ ਸ੍ਰਵਨ ਮਨ ਲਾਗਿ।। ੯।।

ਪਦ ਅਰਥ :

ਬਿਖਿਆ = ਵਿਸ਼ੇ-ਵਿਕਾਰ। ਬਿਖੈ = ਵਿਚ। ਭਈ = ਹੋ ਗਈ। ਦ੍ਵੈਖਤਾ = ਦ੍ਵੈਸ਼ਤਾ, ਵਿਰੋਧਤਾ। ਅਨੁਰਾਗੁ = ਪ੍ਰੇਮ। ਤਾਂ ਤੇ = ਇਸ ਵਾਸਤੇ। ਸੁਭ ਇਛਾ = ਇਹਦਾ ਸ਼ੁੱਭ ਇੱਛਾ ਨਾਂ ਹੈ। ਸ੍ਰਵਨ = ਸੁਣਨ। ਕਹੀ = ਆਖੀ।

ਅਰਥ :

੧ ਵਿਸ਼ੇ-ਵਿਕਾਰਾਂ ਵਿਚ ਵਿਰੋਧਤਾ ਪੈਦਾ ਹੋ ਜਾਣੀ ਤੇ ਗੁਰੂ ਅਤੇ ਸਤ ਸੰਗਤ ਰੂਪ ਤੀਰਥ ਵਿਚ ਪਿਆਰ ਹੋ

ਜਾਣਾ।

੨ ਪਰਮਾਤਮਾ (ਪਰਮਾਰਥ) ਦੀਆਂ ਕਥਾ ਕਹਾਣੀਆਂ ਸੁਣਨ ਵਿਚ ਮਨ ਦਾ ਜੁੜਨ ਲੱਗ ਜਾਣਾ, ਇਸ ਦਾ ਨਾਮ 'ਸ਼ੁੱਭ ਇੱਛਾ' ਆਖਿਆ ਗਿਆ ਹੈ। ੯ ॥

**ਦੋਹਰਾ ॥ ੧ ਭਗਵਤ ਰਤਿ ਗਤਿ ਆਨ ਮਤਿ ਪ੍ਰੇਮ ਜੁਗਤਿ ਨਿਤ ਚਿੱਤ।**
**੨ ਗੁਨ ਗਾਵਤ ਪੁਲਕਤ ਹ੍ਰਿਦੈ ਦਿਨ ਦਿਨ ਸਰਸ ਸੁ ਹਿਤ ॥ ੧੦ ॥**

ਪਦ ਅਰਥ :

ਭਗਵਤ = ਭਗਵਾਨ। ਰਤਿ = ਪ੍ਰੀਤੀ। ਆਨ = ਹੋਰ। ਗਤਿ = ਨਾਸ। ਮਤਿ = ਅਕਲ, ਸਮਝ। ਜੁਗਤਿ = ਜੁੜਨਾ, ਚਿੱਤ ਦਾ ਜੁੜ ਜਾਣਾ। ਗਾਵਤ = ਗਾਉਂਦਿਆਂ। ਪੁਲਕਤ = ਪੁਲਕਾਵਲੀ ਆ ਜਾਣੀ, ਸਰੀਰ ਦੇ, ਰੋਮ ਖੜ੍ਹੇ ਹੋ ਜਾਣੇ। ਦਿਨ ਦਿਨ = ਦਿਨ-ਬ-ਦਿਨ। ਸਰਸ = ਬਹੁਤ। ਹਿਤ = ਪ੍ਰੇਮ, ਪਿਆਰ।

ਅਰਥ :

੧ ਪਰਮਾਤਮਾ ਵਿਚ ਪਿਆਰ ਪੈਦਾ ਹੋਣਾ, ਭੈੜੀ ਮੱਤ ਦਾ ਨਾਸ ਹੋ ਜਾਣਾ, ਰੋਜ਼ਾਨਾ ਚਿੱਤ ਪ੍ਰੇਮ ਵਿਚ ਜੁੜਿਆ ਰਹਿਣਾ।

੨ ਵਾਹਿਗੁਰੂ ਦੇ ਗੁਣ ਗਾਉਂਦਿਆਂ ਸਰੀਰ ਦੇ ਰੋਮਾਂਸ ਖੜ੍ਹੇ ਹੋ ਜਾਣੇ, ਦਿਨ-ਬ-ਦਿਨ (ਪ੍ਰਮਾਤਮਾ ਦੇ ਸਿਮਰਨ-ਭਜਨ ਵਿੱਚ) ਪ੍ਰੇਮ ਦਾ ਵਧਦੇ ਜਾਣਾ। ੧੦ ॥

**ਦੋਹਰਾ ॥ ੧ ਦੂਜੀ ਕਹੀ ਬਿਚਾਰਨਾ ਉਪਜਜੋ ਤੱਤ ਬਿਚਾਰ।**
**੨ ਏਕੰਤ ਹ੍ਵੈ ਸੋਧਨ ਲਗਜੋ ਕੋ ਹੰ ਕੋ ਸੰਸਾਰੁ ॥ ੧੧ ॥**

ਪਦ ਅਰਥ :

ਕਹੀ = ਆਖੀ। ਬਿਚਾਰਨਾ = ਸੁਵਿਚਾਰਨਾ। ਉਪਜਜੋ = ਪੈਦਾ ਹੋਇਆ। ਤੱਤ ਬਿਚਾਰ = ਸਿਧਾਂਤਕ ਸੋਚ। ਏਕੰਤ = ਇਕਾਂਤ ਜਗ੍ਹਾ ਬੈਠ ਕੇ। ਹ੍ਵੈ = ਹੋ ਕੇ। ਸੋਧਨ = ਵਿਚਾਰਨ। ਕੋ = ਕੀ। ਹੰ = ਮੈਂ। ਕੋ ਸੰਸਾਰੁ = ਸੰਸਾਰ ਕੀ (ਚੀਜ਼) ਹੈ।

ਅਰਥ :

੧ ਸਿਧਾਂਤਕ ਸੋਚ ਦਾ ਪੈਦਾ ਹੋ ਜਾਣਾ, ਇਹ ਦੂਸਰੀ 'ਸੁਵਿਚਾਰਨਾ' ਨਾਮੀ ਭੂਮਿਕਾ ਆਖੀ ਹੈ।

੨ ਇਕੱਲਾ ਹੋ ਕੇ ਵਿਚਾਰਨ ਲੱਗ ਜਾਣਾ ਕਿ 'ਮੈਂ ਕੀ ਚੀਜ਼ ਹਾਂ, ਦੁਨੀਆਂ ਕੀ ਹੈ ?' ੧੧ ॥

**ਦੋਹਰਾ ॥ ੧ 'ਤਨੁਮਾਨਸਾ' ਸੁ ਤੀਸਰੀ ਮਨ ਕੋ ਪ੍ਰਤਜਾਹਾਰ।**
**੨ ਥਿਰੁ ਹ੍ਵੈ ਸੁਧ ਸ੍ਵਰੂਪ ਕੀ ਰਾਖੈ ਨਿਤ ਸੰਭਾਰੁ ॥ ੧੨ ॥**

ਪਦ ਅਰਥ :

'ਤਨੁਮਾਨਸਾ' = ਮਨ ਦੀ ਸੂਖਮਤਾ, ਮਨ ਦੀ ਸੋਚ ਬੜੀ ਬਰੀਕ ਹੋਣੀ। ਕੋ = ਨੂੰ। ਪ੍ਰਤਜਾਹਾਰ = ਰੋਕਣਾ, ਪਿੱਛੇ ਕਰਨਾ, ਇੰਦਰਿਆਂ ਨੂੰ ਵਿਸ਼ਿਆਂ ਵਲੋਂ ਰੋਕ ਕੇ ਸ਼ਾਂਤ ਕਰਨਾ, ਪਿੱਛੇ ਖਿੱਚਣ ਦੀ ਕ੍ਰਿਯਾ। ਥਿਰੁ ਹ੍ਵੈ = ਟਿਕ ਕੇ। ਸੰਭਾਰੁ = ਸਾਂਭ-ਸੰਭਾਲ।

ਅਰਥ :

੧ ਮਨ ਆਦਿ ਸਾਰੇ ਇੰਦ੍ਰਿਆਂ ਨੂੰ ਵਿਸ਼ੇ-ਵਿਕਾਰਾਂ ਵਲੋਂ ਰੋਕ ਕੇ ਰੱਖਣਾ, ਇਹਦਾ ਨਾਂ 'ਤਨੁਮਾਨਸਾ' ਹੈ, ਜਿਹੜੀ ਤੀਸਰੀ ਭੂਮਿਕਾ ਅਖਵਾਉਂਦੀ ਹੈ।

੨ ਇਕ ਜਗ੍ਹਾ ਟਿਕ ਕੇ ਆਪਣੇ ਸ਼ੁੱਧ ਸਰੂਪ ਦੀ ਸੰਭਾਲ ਕਰਨੀ। ੧੨ ॥

ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ।। (ਪੰਨਾ ੪੪੧)

**ਦੋਹਰਾ ।।੧ ਚਤੁਰਥ ਸਤ੍ਵਾਪਤਿ ਯਹ ਅਨੁਭਵ ਉਦੈ ਅਭੰਗ ।**

**੨ ਆਤਮ ਜਗੁ ਦਰਸਜੋ ਭਲੇ ਜਜੋਂ ਮਧਿ ਸਿੰਧੁ ਤਰੰਗ ।। ੧੩ ।।**

*ਪਦ ਅਰਥ :*

ਯਹ = ਇਹ । ਅਨੁਭਵ = ਗਿਆਨ । ਉਦੈ = ਪੈਦਾ ਹੋ ਜਾਣਾ । ਅਭੰਗ = ਨਾਸ ਰਹਿਤ । ਆਤਮ = ਆਪਣਾ ਆਪ । ਜਗੁ = ਜਗਤ ਨੂੰ । ਦਰਸਜੋ = ਦੇਖਦਾ ਹੈ, ਦੇਖਣਾ । ਜਜੋਂ = ਜਿਵੇਂ । ਮਧਿ = ਵਿਚ । ਸਿੰਧੁ = ਸਮੁੰਦਰ । ਤਰੰਗ = ਲਹਿਰਾਂ, ਛੱਲਾਂ ।

*ਅਰਥ :*

੧ ਇਕ ਰਸ ਗਿਆਨ ਪੈਦਾ ਹੋ ਜਾਣਾ ਇਹ ਚੌਥੀ ਸਤ੍ਵਾਪਤਿ ਨਾਂ ਦੀ ਭੂਮਿਕਾ ਹੈ ।

੨ ਸਾਰੇ ਸੰਸਾਰ ਨੂੰ ਆਪਣਾ ਆਪਾ ਰੂਪ ਦੇਖਣਾ, ਜਿਵੇਂ ਸਮੁੰਦਰ ਦੇ ਪਾਣੀ ਵਿਚ ਤੇ ਲਹਿਰਾਂ ਵਿਚ ਫਰਕ ਨਹੀਂ ਹੁੰਦਾ । ੧੩ ।।

**ਦੋਹਰਾ ।। ੧ ਛੂਟਜੋ ਤਨ ਅਭਿਮਾਨੁ ਜਬ ਨਿਸਚੈ ਕੀਯੋ ਸਰੂਪ ।**

**੨ ਅਸੰਸਕਤਿ ਯਹ ਭੂਮਿਕਾ ਪੰਚਮ ਮਹਾਂ ਅਨੂਪ ।। ੧੪ ।।**

*ਪਦ ਅਰਥ :*

ਛੂਟਜੋ = ਛੁੱਟ ਗਿਆ, ਦੂਰ ਹੋ ਗਿਆ । ਤਨ = ਸਰੀਰ । ਅਭਿਮਾਨੁ = ਹੰਕਾਰ । ਜਬ = ਜਦੋਂ । ਨਿਸਚੈ = ਵਿਸ਼ਵਾਸ । ਕੀਯੋ = ਕੀਤਾ । ਸਰੂਪ = ਆਪਣਾ ਆਪਾ, 'ਮੈਂ ਕੀ ਹਾਂ, ਸੰਸਾਰ ਕੀ ਹੈ?' ਅਸੰਸਕਤਿ = (ਅਸੰਸਕ੍ਰਿ) ਬਹੁਤ ਹੀ । ਅਨੂਪ = ਜਿਸ ਦੀ ਉਪਮਾ ਹੀ ਨਾ ਹੋ ਸਕੇ ।

*ਅਰਥ :*

੧ ਜਿਸ ਵੇਲੇ ਆਪਣੇ ਸਰੀਰਕ ਬਲ (ਮਨੁੱਖੀ-ਸ਼ਕਤੀ) ਦਾ ਹੰਕਾਰ ਦੂਰ ਹੋ ਗਿਆ ਤੇ ਆਪਣੇ ਪਰਮ ਆਪੇ ਨੂੰ ਸਾਰਿਆਂ ਵਿਚ ਮੰਨ ਲਿਆ ।

੨ ਬਾਹਰੀ ਸ਼ਕਤੀਆਂ ਤੋਂ ਮਨ ਦੀ ਉਪਰਾਮਤਾ ਹੋ ਜਾਣੀ, ਇਹ ਪੰਜਵੀਂ ਉਸਤਤੀ ਰਹਿਤ ਅਸੰਸ਼ਕਤਿ ਨਾਮ ਦੀ ਭੂਮਿਕਾ ਹੈ । ੧੪ ।।

**ਦੋਹਰਾ ।। ੧ ਕਹੇ ਪਦਾਰਥ ਬਿਧਿ* ਲੌਂ ਸਭ ਕੋ ਹੋਇ ਅਭਾਵ ।**

**੨ ਯਹ ਪਦਾਰਥਾਭਾਵਨੀ ਖਸਟੀ ਭੂਮਿ ਲਖਾਵ ।। ੧੫ ।।**

*ਪਦ ਅਰਥ :*

ਕਹੇ = ਆਖੇ । ਬਿਧਿ = ਬ੍ਰਹਮਾ । ਲੌਂ = ਤੱਕ । ਕੋ = ਦਾ । ਅਭਾਵ = ਖਾਤਮਾ, ਨਾਸ । ਯਹ = ਇਹ 'ਪਦਾਰਥਾਭਾਵਨੀ' ਨਾਮ ਦੀ ਭੂਮਿਕਾ, ਭਾਵ ਪਰਮਾਤਮਾ ਤੋਂ ਬਿਨਾਂ ਹੋਰ ਸਾਰੇ ਵਿਕਾਰਾਂ ਦਾ ਮਿਟ ਜਾਣਾ ।। ਖਸਟੀ = ਛੇਵੀਂ । ਭੂਮਿ = ਭੂਮਿਕਾ । ਲਖਾਵ = ਲਖੋ, ਜਾਣੋ, ਸਮਝੋ ।

*ਅਰਥ :*

੧ (ਇਸ ਦੁਨੀਆਂ ਤੋਂ ਲੈ ਕੇ ਬ੍ਰਹਮ ਲੋਕ ਤੱਕ ਜਿੰਨੇ ਵੀ ਪਦਾਰਥਾਂ ਦਾ ਸੁਖ ਬਿਆਨ ਕੀਤਾ ਹੈ) ਇਨ੍ਹਾਂ ਸਭ ਦਾ ਖਿਆਲ ਮਿਟ ਜਾਣਾ ।

੨ ਵਾਹਿਗੁਰੂ ਦੇ ਚਿੰਤਨ ਤੋਂ ਸਿਵਾ ਹੋਰ ਸਾਰੇ ਵਿਚਾਰਾਂ ਦਾ ਮਿਟ ਜਾਣਾ, ਇਸ ਨੂੰ 'ਪਦਾਰਥਾਭਾਵਨੀ' ਨਾਮੀ

---

*ਪਾਠਾਂਤ੍ਰ : 'ਬਿਬਧ' ਵੀ ਹੈ ਜਿਸ ਦਾ ਅਰਥ ਕਈ ਪ੍ਰਕਾਰ ਹੈ । ਕਈ ਨੁਸਖਿਆਂ ਵਿਚ ਪਾਠ 'ਬੁਧਿ ਲੌਂ' ਵੀ ਹੈ ਜਿਸ ਦਾ ਅਰਥ ਸਪੱਸ਼ਟ ਨਹੀਂ ਹੁੰਦਾ 'ਬਿਧਿ' ਵਧੇਰੇ ਠੀਕ ਜਾਪਿਆ ਹੈ ਇਸ ਕਰਕੇ ਬਿਧਿ ਦਾ ਅਰਥ ਬ੍ਰਹਮਾ ਕੀਤਾ ਹੈ ।

ਛੇਵੀਂ ਭੂਮਿਕਾ ਜਾਣੋ।੧੫।

**ਦੋਹਰਾ।। ੧ ਭਾਵਾਭਾਵ ਨ ਤਹਾਂ ਕਛੁ ਸਪਤਮ ਤੁਰੀਯਾ ਮਾਹਿਂ।**
**੨ ਮੈਂ ਤੂੰ ਤਹਾਂ ਨ ਸੰਭਵੈ ਕਹ ਆਹਿ ਕਹ ਨਾਹਿਂ।। ੧੬।।**

*ਪਦ ਅਰਥ :*

ਭਾਵਾਭਾਵ = ਭਾਵ ਤੇ ਅਭਾਵ (ਭਾਵ-ਖਿਆਲ ਫੁਰਨਾ) ਜਿਥੇ ਵਿਚਾਰਾਂ ਦਾ ਅਭਾਵ ਹੈ, ਉਹ ਅਵਸਥਾ ਜਿਥੇ ਕਿਸੇ ਵੀ ਪਦਾਰਥ ਦਾ ਫੁਰਨਾ ਨਹੀਂ। ਨਾ ਉਤਪਤੀ, ਨਾ ਵਿਨਾਸ਼ ਦੀ ਸਿਮਰਤੀ ਹੋਣੀ। ਤਹਾ = ਉਥੇ। ਸਪਤਮ = ਸੱਤਵੀਂ। ਤੁਰੀਯਾ = ਉਹ ਅਵਸਥਾ ਜਿਥੇ ਜਾਗ੍ਰਤ ਸੁਪਨ ਤੇ ਸੁਖੋਪਤਿ ਦਾ ਪਤਾ ਨਾ ਰਹੇ। ਗਿਆਨ ਦਸ਼ਾ, ਗਿਆਨ ਅਵਸਥਾ। ਸੰਭਵੈ = ਪੈਦਾ ਹੋਣਾ। ਆਹਿ = ਹੈ। ਕਹ = ਕਿਤੇ।

*ਅਰਥ :*

੧ ਸੱਤਵੀਂ ਜੋ 'ਤੁਰੀਆ' ਨਾਮ ਦੀ ਭੂਮਿਕਾ ਹੈ ਇਹਦੇ ਵਿਚ ਨਾ ਖਿਆਲਾਂ ਦੀ ਉਤਪਤੀ ਹੈ, ਨਾ ਵਿਨਾਸ਼।
੨ ਨਾ ਮੈਂ, ਨਾ ਤੂੰ ਦੀ ਭਾਵਨਾ ਹੁੰਦੀ ਹੈ, ਨਾ ਕਦੇ ਓਥੇ ਕੋਈ ਫੁਰਨਾ ਪੈਦਾ ਹੁੰਦਾ ਹੈ, ਨਾ ਨਾਸ਼, ਓਥੇ ਬਸ ਤੂੰ ਹੀ ਤੂੰ ਦਾ ਸਦਾ ਸਿਮਰਨ ਹੈ।੧੬।।

ਜਿਸ ਬਾਰੇ ਭਗਤ ਰਵਿਦਾਸ ਜੀ ਬੜਾ ਸੁੰਦਰ ਬਿਆਨ ਕਰਦੇ ਹਨ :

ਤੋਹੀ ਮੋਹੀ ਅੰਤਰੁ ਕੈਸਾ।। ਕਨਕ ਕਟਿਕ ਜਲ ਤਰੰਗ ਜੈਸਾ।। (ਸਿਰੀ ਰਾਗ, ਪੰਨਾ ੯੩)

ਸੋਨੇ ਤੇ ਸੋਨੇ ਦੇ ਕੜੇ ਵਿਚ, ਪਾਣੀ ਤੇ ਪਾਣੀ ਦੇ ਬੁਲਬੁਲੇ ਵਿਚ ਜਿੰਨਾ-ਕੁ ਫਰਕ ਹੁੰਦਾ ਹੈ।

**ਸੋਰਠਾ।। ੧ ਪ੍ਰਗਟ ਕਰੀ[1] ਗੁਰਦੇਵ ਸਪਤ ਭੂਮਿਕਾ ਗ੍ਯਾਨ ਕੀ।**
**੨ ਨਾਥ ਲਹੈ ਨਿਜ ਭੇਵ ਚਿਤ ਦੈ ਕਰੈ ਬਿਚਾਰ ਜੋ।। ੧੭।।**

*ਪਦ ਅਰਥ :*

ਪ੍ਰਗਟ = ਜ਼ਾਹਿਰ। ਕਰੀ = ਕੀਤੀਆਂ। ਗੁਰਦੇਵ = ਮੇਰੇ ਮਾਨ ਯੋਗ ਗੁਰੂ, ਗਿਆਨ ਦੇਵ ਜੀ ਨੇ। ਸਪਤ = ਸੱਤ। ਭੂਮਿਕਾ = ਅਵਸਥਾ, ਹਾਲਤ। ਨਾਥ = ਅਨਾਥ ਕਵੀ। ਲਹੈ = ਲੈਂਦਾ ਹੈ। ਨਿਜ = ਆਪਣਾ। ਭੇਵ = ਭੇਦ। ਦੈ ਕਰੈ = ਦੇ ਕੇ ਕਰਦਾ ਹੈ। ਜੋ = ਜਿਹੜਾ।

*ਅਰਥ :*

੧ ਮੇਰੇ ਗੁਰੂ (ਗਿਆਨ ਦੇਵ) ਨੇ ਗਿਆਨ ਦੀਆਂ ਸੱਤਾਂ ਭੂਮਿਕਾਂ ਦਾ ਵਿਚਾਰ ਜ਼ਾਹਿਰ ਕੀਤਾ ਹੈ।
੨ ਅਨਾਥ ਕਵੀ ਕਹਿੰਦਾ ਹੈ ਜੋ ਦਿਲ ਲਾ ਕੇ ਇਨ੍ਹਾਂ ਦਾ ਵਿਚਾਰ ਕਰਦਾ ਹੈ, ਉਹ ਆਪਣੇ ਪਰਮ ਆਪੇ ਦੀ ਜਾਣਕਾਰੀ ਹਾਸਲ ਕਰ ਲੈਂਦਾ ਹੈ।੧੭।।

*ਇਤਿ ਸ੍ਰੀ ਬਿਚਾਰਮਾਲਾ ਗ੍ਯਾਨ ਭੂਮਿਕਾ ਤ੍ਰਿਤੀਯੋ ਬਿਸ੍ਰਾਮ।*

---

੧ ਮਹਾਨ ਵਿਦਵਾਨ ਭਾਈ ਕਾਨ੍ਹ ਸਿੰਘ ਨਾਭਾ ਨੇ ਆਪਣੇ ਸ੍ਵੈ ਰਚਿਤ ਮਹਾਨ ਕੋਸ਼ ਵਿਚ ਗਿਆਨ ਦੀਆਂ ਸੱਤ ਭੂਮਿਕਾਂ ਦਾ ਬਿਆਨ ਇੰਜ ਕੀਤਾ ਹੈ :

ਸਪਤ ਭੂਮਿਕਾ—ਚਿੱਤ ਦੀਆਂ ਸੱਤ ਹਾਲਤਾਂ।.....ਵੇਦਾਂਤ, ਸ਼ਾਸਤ੍ਰ ਨੇ ਇਹ ਸੱਤ ਭੂਮਿਕਾਂ ਲਿਖੀਆਂ ਹਨ :
੧. ਸ਼ੁਭੇਛਾ—ਉੱਤਮ ਇੱਛਾ ਅਰਥਾਤ ਮੁਕਤੀ ਦੀ ਇੱਛਾ।
੨. ਵਿਚਾਰਣਾ—ਵਿਵੇਕ ਦੀ ਪ੍ਰਾਪਤੀ।
੩. ਤਨੁਮਾਨਸਾ—ਅੰਤਹਕਰਣ ਦੇ ਸੰਕਲਪਾਂ ਦਾ ਬਹੁਤ ਥੋੜ੍ਹਾ ਫੁਰਨਾ।
੪. ਸਤ੍ਵਾਪਤਿ—ਬ੍ਰਹਮ ਗ੍ਯਾਨ ਦੀ ਪ੍ਰਾਪਤੀ।
੫. ਅਸੰਸਕ੍ਤਿ—ਸਿੱਧੀ ਆਦਿਕ ਸ਼ਕਤੀਆਂ ਤੋਂ ਮਨ ਦੀ ਉਪਰਾਮਤਾ।
੬. ਪਦਾਰਥਾਭਾਵਨੀ—ਪਰਮਾਤਮਾ ਤੋਂ ਭਿੰਨ ਹੋਰ ਵਿਚਾਰਾਂ ਦਾ ਮਿਟ ਜਾਣਾ।
੭. ਤੁਰਿਯਾ—ਚੌਥੇ ਪਦ ਦੀ ਪ੍ਰਾਪਤੀ—(ਮਹਾਨ ਕੋਸ਼, ਪੰਨਾ ੧੫੪)

# ਚੌਥਾ ਬਿਸ੍ਰਾਮ

ਸਿੱਖ ਬਚਨ : ਸੇਵਕ ਵਲੋਂ ਬੇਨਤੀ।

**ਦੋਹਰਾ।। ੧ ਭਗਵਨ ਮੈਂ ਜਾਨਜੋ ਭਲੇ ਸਪਤ ਭੂਮਿਕਾ ਗ੍ਯਾਨ।**
**੨ ਨਿਰਮਲ ਗ੍ਯਾਨ ਉਦੋਤ ਕੋ ਸਾਧਨ ਕੌਨ ਪ੍ਰਮਾਨ।।੧।।**

**ਪਦ ਅਰਥ :**

ਭਗਵਨ = ਹੇ ਗੁਰੂ ਜੀ। ਜਾਨਜੋ = ਜਾਣ ਲਿਆ। ਸਪਤ = ਸੱਤ। ਨਿਰਮਲ ਗਿਆਨ = ਸ਼ੁੱਧ ਗਿਆਨ, ਆਪਣੇ ਆਪੇ ਦੀ ਜਾਣਕਾਰੀ। ਉਦੋਤ = ਪ੍ਰਗਟ। ਕੋ = ਨੂੰ। ਸਾਧਨ = ਢੰਗ, ਤਰੀਕਾ। ਕੌਨ = ਕਿਹੜਾ। ਪ੍ਰਮਾਨ = ਪ੍ਰਮਾਣੀਕ, ਪੱਕਾ ਨਿਸ਼ਚਿਤ, ਜਾਂ ਖਟ ਪ੍ਰਮਾਣ* ਵੇਦਾਂਤੀਆਂ ਨੇ ਮੰਨੇ ਹਨ।

---

*1ਪ੍ਰਤੱਖ ਪ੍ਰਮਾਣ, 2 ਅਨੁਮਾਨ ਪ੍ਰਮਾਣ, 3 ਉਪਮਾਨ ਪ੍ਰਮਾਣ, 4 ਸ਼ਬਦ ਪ੍ਰਮਾਣ, 5 ਅਰਥਾਪਤਿ ਪ੍ਰਮਾਣ, 6 ਅਨੁਪਲਧਿ ਪ੍ਰਮਾਣ। ਸੰਭਵ ਅਤੇ ਐਤਿਹਜ।

੧ ਅੰਤਹਕਰਣ ਦੇ ਸੰਯੋਗ ਕਰਕੇ ਨੇਤ੍ਰਾਦਿਕ ਗਿਆਨ ਇੰਦਰੀਆਂ ਦੁਆਰਾ ਹੋਇਆ ਗਿਆਨ ਪ੍ਰਤੱਖ ਹੈ।
ੳ) ਕੁਦਰਤਿ ਦਿਸੈ ਕੁਦਰਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ।। (ਵਾਰ ਆਸਾ, ਪੰਨਾ ੪੬੪)
ਅ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ।। (ਵਾਰ ਰਾਮਕਲੀ, ਪੰਨਾ ੯੫੭)

੨ ਕਾਰਣ ਦੁਆਰਾ ਕਾਰਜ ਦਾ ਗਿਆਨ ਅਨੁਮਾਨ ਪ੍ਰਮਾਣ ਹੈ।
ਧੂਮ ਤੇ ਆਗ ਰਹੈ ਨ ਦੁਰੀ ਜਿਮ,
ਤਿਉਂ ਛਲ ਤੇ ਭ੍ਰਮ ਕੋ ਲਖਿ ਪਾਯੋ।।੧੫੫੪।। (ਕ੍ਰਿਸ਼ਨਾਵਤਾਰ, ਪੰਨਾ ੪੫੪)

੩ ਕਿਸੇ ਪ੍ਰਸਿੱਧ ਵਸਤੂ ਨੂੰ ਜਾਣ ਕੇ ਉਸ ਦੇ ਤੁਲਜ ਕਿਸੇ ਅਣਦੇਖੀ ਵਸਤੂ ਨੂੰ ਜਾਣਨਾ ਉਪਮਾਨ ਪ੍ਰਮਾਣ ਹੈ।
ਜਿਵੇਂ ਗਾਂ ਜੇਹਾ ਰੋਝ, ਬਘਿਆੜ ਹੁੰਦਾ ਹੈ ਕੁੱਤੇ ਜੇਹਾ, ਬਿੱਲੀ ਜਿਹਾ ਬਾਘ, ਇੱਲ ਜੇਹਾ ਹੈ ਬਾਜ਼।

੪ ਧਰਮ ਗ੍ਰੰਥ ਅਥਵਾ ਲੋਕ ਪ੍ਰਮਾਣ ਵਾਕਜ ਸ਼ਬਦ ਪ੍ਰਮਾਣ ਹੈ।
ੳ) ਸੁਣਿਆ ਮੰਨਿਆ ਮਨਿ ਕੀਤਾ ਭਾਉ।। ਅੰਤਰਗਤਿ ਤੀਰਥਿ ਮਲਿ ਨਾਉ।। (ਜਪੁ ਜੀ, ਪੰਨਾ ੪ )
ਅ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ।।
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ।। (ਉਹੀ, ਪੰਨਾ ੮)
ੲ) ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ।। (ਵਾਰ ਗਉੜੀ ਮ: ੪, ਪੰਨਾ ੩੦੮)

੫ ਇਕ ਬਾਤ ਵਜਰਥ ਹੋਈ ਆਪਣੀ ਸਿੱਧੀ ਲਈ, ਦੂਜੀ ਦੀ ਕਲਪਣਾ ਕਰਾਵੇ, ਇਹ ਅਰਥਾਪਤਿ ਪ੍ਰਮਾਣ ਹੈ। ਜਿਵੇਂ
ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ, ਤਿਸ ਦਾ ਨਫਰੁ ਕਿਥਹੁ ਰਜਿ ਖਾਏ।।
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ।। (ਵਾਰ ਗਉੜੀ, ਪੰਨਾ ੩੦੬)

੬ ਕਿਸੇ ਪ੍ਰਮਾਣ ਦੁਆਰਾ ਜਿੱਥੇ ਵਸਤੂ ਪ੍ਰਤੀਤਿ ਨਾ ਹੋਵੇ, ਇਹ ਅਨੁਪਲਬਧਿ ਪ੍ਰਮਾਣ ਹੈ।
ਜਾਨ ਪਰੈ ਨਹਿ ਵਸਤੂ ਕਛ ਅਨੁਪਲਧਿ ਹੈ ਸੋਜ। (ਲਲਿਤ ਕੌਮੁਦੀ)

ਉਦਾਹਰਣ
ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ।।
ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ।।........
ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ
ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ।। (ਧਨਾਸਰੀ ਤ੍ਰਿਲੋਚਨ, ਪੰਨਾ ੬੯੫) [ ਦੇਖੋ ਮਹਾਨ ਕੋਸ਼, ਪੰਨਾ ੪੦੧-੨]

**ਅਰਥ :**

੧ ਹੇ ਗੁਰੂ ਜੀ ! ਮੈਂ ਗਿਆਨ ਦੀਆਂ ਸੱਤ ਭੂਮਿਕਾਂ ਬੜੇ ਸੋਹਣੇ ਢੰਗ ਨਾਲ ਸੁਣ ਲਈਆਂ ਹਨ।

੨ ਹੁਣ (ਸਮੱਸ਼ਟੀ ਤੇ ਵਿਅਸ਼ਟੀ ਉਪਾਧੀ ਰੂਪ ਮੇਲ ਤੋਂ ਬਿਨਾਂ) ਸ਼ੁੱਧ ਗਿਆਨ ਦਾ ਕੋਈ ਢੰਗ (ਤਰੀਕਾ) ਦੱਸੋ ਇਹਦਾ ਕੀ ਸਬੂਤ ਹੈ ? ਕਿਉਂਕਿ—

**ਦੋਹਰਾ।।੧ ਭਗਵਨ ਤਿਮਰ ਨਾਸੈ ਨਹੀਂ ਕਹਿ ਦੀਪਕ ਕੀ ਬਾਤ।**
**੨ ਪੂਰਣ ਗਜਾਨ ਉਦੋਤ ਬਿਨੁ ਹ੍ਰਿਦੈ ਭਰਮ ਨਹੀਂ ਜਾਤ।।੨।।**

**ਪਦ ਅਰਥ :**

ਤਿਮਰ = ਹਨੇਰਾ, ਅੰਧਕਾਰ। ਨਾਸੈ ਨਹੀਂ = ਨਾਸ ਨਹੀਂ ਹੁੰਦਾ। ਕਹਿ = ਆਖਿਆਂ। ਦੀਪਕ = ਦੀਵਾ। ਬਾਤ = ਗੱਲ, ਗੱਲਾਂ। ਪੂਰਣ ਗਜਾਨ = ਆਪਣੇ ਪਰਮ ਆਪੇ ਦੀ ਪੂਰੀ-ਪੂਰੀ ਜਾਣਕਾਰੀ। ਉਦੋਤ = ਪ੍ਰਗਟ, ਜ਼ਾਹਿਰ। ਹ੍ਰਿਦੈ = ਹਿਰਦੇ ਵਿੱਚੋਂ, ਦਿਲ ਵਿੱਚੋਂ। ਨਹੀਂ ਜਾਤ = ਨਹੀਂ ਜਾਂਦਾ।

**ਅਰਥ :**

੧ ਹੇ ਗੁਰੂ ਜੀ ! ਜਿਵੇਂ ਦੀਵਾ-ਦੀਵਾ ਆਖਿਆਂ ਹਨੇਰਾ ਦੂਰ ਨਹੀਂ ਹੁੰਦਾ।

੨ ਇਸੇ ਤਰ੍ਹਾਂ ਆਪਣੇ ਪਰਮ ਆਪੇ ਦੀ ਜਾਣਕਾਰੀ ਹੋਏ ਬਿਨਾਂ (ਗਿਆਨ ਦੀਆਂ ਸਿਰਫ ਗੱਲਾਂ-ਬਾਤਾਂ ਕੀਤਿਆਂ) ਦਿਲ ਵਿੱਚੋਂ ਅਗਿਆਨ ਦਾ ਹਨੇਰਾ ਤੇ ਆਪੇ ਉਤੇ ਪਿਆ ਭਰਮ ਰੂਪ ਪੜਦਾ ਦੂਰ ਨਹੀਂ ਹੁੰਦਾ।੨।।

ਭਾਈ ਗੁਰਦਾਸ ਜੀ ਇਹਦੇ ਨਾਲ ਕੁਝ ਮਿਲਦਾ-ਜੁਲਦਾ ਪ੍ਰਕਰਣ ਲਿਖਦੇ ਹਨ :

ਜਿਵੇਂ ਖੰਡ-ਖੰਡ ਦਾ ਜਾਪ ਕੀਤਿਆਂ ਮੂੰਹ ਮਿੱਠਾ ਨਹੀਂ ਹੁੰਦਾ। ਅੱਗ ਅੱਗ ਆਖਿਆਂ ਸਰਦੀ ਦੂਰ ਨਹੀਂ ਹੁੰਦੀ। ਡਾਕਟਰ ਜਾਂ ਵੈਦ ਦਾ ਨਾਮ ਲਿਆਂ ਕਿਸੇ ਦੀ ਬਿਮਾਰੀ ਦੂਰ ਨਹੀਂ ਹੁੰਦੀ। ਧਨ ਧਨ ਕਹਿੰਦਿਆਂ ਦੌਲਤ ਦਾ ਆਨੰਦ ਨਹੀਂ ਮਿਲਦਾ। ਚੰਨਣ ਚੰਨਣ ਕਿਹਾਂ ਖੁਸ਼ਬੋ ਨਹੀਂ ਮਿਲਦੀ ਤੇ ਚੰਦ ਚੰਦ ਕਹਿਣ 'ਤੇ ਰੌਸ਼ਨੀ ਨਹੀਂ ਹੁੰਦੀ।

ਖਾਂਡ ਖਾਂਡ ਕਹੈ ਜਿਹਬਾ ਨ ਸ੍ਵਾਦ ਮੀਠੋ ਆਵੈ, ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ।
ਬੈਦ ਬੈਦ ਕਹੈ ਰੋਗ ਨ ਮਿਟਤ ਕਾਹੂ ਕੋ, ਦਰਬ ਦਰਬ ਕਹੈ ਕੋਊ ਦਰਬਹਿ ਨ ਬਿਲਾਸ ਹੈ।
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸੁ, ਚੰਦ੍ਰ ਚੰਦ੍ਰ ਕਹੈ ਉਜਿਆਰੋ ਨ ਪ੍ਰਗਾਸ ਹੈ।.......੪੩੭।।

(ਕਬਿੱਤ ਸ੍ਵਯੇ ਭਾਈ ਗੁਰਦਾਸ ਜੀ)

**ਸ੍ਰੀ ਗੁਰ ਗਿਆਨ ਸਾਧਨ ਕਹਤ ਹੈਂ :**

ਗੁਰੂ, ਸਿੱਖ ਨੂੰ ਗਿਆਨ ਪ੍ਰਾਪਤੀ ਦੇ ਢੰਗ ਦੱਸਦੇ ਹਨ—

**ਦੋਹਰਾ।। ੧ ਪ੍ਰਿਥਮੈ ਜਗਤ ਅਸਕਤ ਤਜਿ ਦਾਰਾ ਸੁਤ ਗ੍ਰਹ ਬਿਤ।**
**੨ ਬਿਖ ਵਤ ਬਿਖੈ ਬਿਸਾਰੁ ਜਗਿ ਰਾਗ ਦ੍ਵੈਖ ਅਤਿਤ।। ੩।।**

**ਪਦ ਅਰਥ :**

ਪ੍ਰਿਥਮੈ = ਪਹਿਲਾਂ। ਅਸਕਤ = ਪਕੜ, ਲੋਲਪਤਾ, ਮੋਹ। ਤਜਿ = ਛੱਡ ਦੇ। ਦਾਰਾ = ਘਰਵਾਲੀ, ਇਸਤਰੀ। ਸੁਤ = ਪੁੱਤਰ। ਗ੍ਰਹ = ਘਰ। ਬਿਤ = ਧਨ, ਦੌਲਤ। ਬਿਖ = ਜ਼ਹਿਰ। ਵਤ = ਵਰਗੇ, ਸਮਾਨ। ਬਿਖੈ = ਵਿਸ਼ੇ, ਵਿਕਾਰ। ਬਿਸਾਰੁ = ਭੁਲਾ ਦੇ। ਜਗਿ = ਜਗਤ ਦੇ। ਰਾਗ = ਪ੍ਰੇਮ। ਦ੍ਵੈਖ = ਦ੍ਵੈਸ਼, ਈਰਖਾ। ਅਤਿਤ = ਵਿਰੋਧੀ ਤਤ੍ਵ ਰਹਿਤ, ਝੂਠੇ, ਅਸਾਰ, ਫੋਗ।

**ਅਰਥ :**

੧ ਐ ਸਿੱਖ ! ਸਭ ਤੋਂ ਪਹਿਲਾਂ ਸੰਸਾਰ ਦੀ ਪਕੜ ਛੱਡ। ਪੁੱਤਰ, ਇਸਤਰੀ, ਘਰ ਤੇ ਦੌਲਤ ਦੀ ਮਮਤਾ ਦਾ ਤਿਆਗ ਕਰ।

੨ (ਫੇਰ) ਜ਼ਹਿਰ ਵਰਗੇ ਵਿਸ਼ਿਆਂ ਨੂੰ ਦਿਲੋਂ ਵਿਸਾਰ ਦੇ, (ਸਬੰਧੀਆਂ ਦਾ) ਪ੍ਰੇਮ ਤੇ (ਵਿਰੋਧੀਆਂ ਨਾਲ) ਈਰਖਾ ਦਾ ਤਿਆਗ ਕਰ ਕਿਉਂਕਿ ਇਹ ਸਭ ਫੋਕੇ ਹਨ। ੩।।

**ਦੋਹਰਾ ।। ੧ ਤ੍ਰਿਯ ਅਤਿ ਪ੍ਰਿਯ ਜੋ ਜਾਨਿ ਨਰ ਕਰਤ ਪ੍ਰੀਤਿ ਅਧਿਕਾਇ।**
**੨ ਤੇ ਸਠ ਅਤਿ ਮਤਿ ਮੰਦ ਜਗਿ ਬ੍ਰਿਥਾ ਧਰੀ ਨਰ ਕਾਇ।। ੪।।**

*ਪਦ ਅਰਥ :*

ਤ੍ਰਿਯ = ਇਸਤਰੀ। ਅਤਿ = ਬਹੁਤੀ। ਪ੍ਰਿਯ = ਪਿਆਰੀ। ਜੋ = ਜਿਹੜਾ। ਜਾਨਿ = ਜਾਣ ਕੇ। ਕਰਤ = ਕਰਦਾ ਹੈ। ਪ੍ਰੀਤਿ = ਪਿਆਰ। ਅਧਿਕਾਇ = ਬਹੁਤਾ। ਤੇ = ਉਹ। ਸਠ = ਮੂਰਖ, ਬੇਸਮਝ। ਮਤਿ = ਅਕਲ, ਬੁੱਧੀ, ਸਮਝ। ਮੰਦ = ਮਾੜੀ, ਭੈੜੀ। ਜਗਿ = ਜਗਤ ਵਿਚ। ਬ੍ਰਿਥਾ = ਫਜ਼ੂਲ, ਬੇਅਰਥ। ਧਰੀ = ਧਾਰੀ, ਲਈ। ਕਾਇ = ਸਰੀਰ, ਕਾਇਆ।

*ਅਰਥ :*

੧ ਜੋ ਮਨੁੱਖ (ਵਿਗਾਨੀ) ਇਸਤਰੀ ਨੂੰ ਬਹੁਤ ਹੀ ਚੰਗੀ (ਸੋਹਣੀ) ਜਾਣ ਕੇ ਉਸ ਨਾਲ ਬੜੀ ਪ੍ਰੀਤੀ ਕਰਦਾ ਹੈ।

੨ ਉਹ ਬੜਾ ਮੂਰਖ ਹੈ (ਬੇਸਮਝ ਹੈ), ਉਸ ਦੀ ਮਾਨੋ ਅਕਲ ਵੀ ਭੈੜੀ ਹੈ ਤੇ ਸੰਸਾਰ ਵਿਚ ਉਸ ਦੀ ਦੇਹ ਧਾਰੀ ਵੀ ਵਿਅਰਥ ਹੈ। ੪।।

**ਦੋਹਰਾ ।।੧ ਅਸਥਿ ਮਾਸ ਅਰੁ ਰੁਧਿਰ ਤ੍ਵਚ ਕਸਮਲ ਨਖ ਸਿਖ ਪੂਰਿ।**
**੨ ਨਿਰਗੁਣ ਅਸੁਚ ਮਲੀਨ ਤਨ ਤਜਾਗੁ-ਆਗ ਜਜੋਂ ਦੂਰਿ।। ੫।।**

*ਪਦ ਅਰਥ :*

ਅਸਥਿ = ਹੱਡੀਆਂ। ਅਰੁ = ਅਤੇ। ਰੁਧਿਰ = ਲਹੂ, ਖੂਨ। ਤ੍ਵਚ = ਚਮੜੀ। ਕਸਮਲ = ਪਾਪ, ਵਿਕਾਰ। ਨਖ = ਨੌਂਹ, ਪੈਰ ਦੇ ਨੌਂਹਾਂ ਤੋਂ ਲੈ ਕੇ। ਸਿਖ = ਚੋਟੀ, ਬੋਦੀ, ਭਾਵ ਸਿਰ ਤੱਕ। ਪੂਰਿ = ਭਰਪੂਰ, ਨੱਕੋ ਨੱਕ ਭਰੀ ਹੋਈ। ਨਿਰਗੁਣ = ਭਾਉ ਭਗਤੀ ਦੇ ਗੁਣਾਂ ਤੋਂ ਸੱਖਣੀ ਹੈ। ਅਸੁਚ = ਅਪਵਿੱਤਰ, ਮਲੀਨ, ਗੰਦਾ ਸਰੀਰ, ਬਾਰ-ਬਾਰ ਮਾਂਹਵਾਰੀ ਆਉਣ ਕਰਕੇ। ਤਜਾਗੁ = ਛੱਡ ਦੇ। ਜਜੋਂ = ਜਿਵੇਂ। ਆਗ = ਅੱਗ। ਜਜੋਂ ਦੂਰਿ = ਜਿਵੇਂ ਅੱਗ ਨੂੰ ਦੂਰੋਂ ਤਿਆਗ ਦੇਈਦਾ ਹੈ।

*ਅਰਥ :*

੧ (ਹੇ ਸਿੱਖ! ਦੇਖ,) ਇਸਤਰੀ ਵਿਚ ਹੈ ਕੀ ? ਹੱਡੀਆਂ, ਮਾਸ, ਲਹੂ ਅਤੇ ਉੱਤੋਂ ਚਿੱਟੀ ਚਮੜੀ ਹੈ ਪਰ ਅੰਦਰੋਂ (ਪੈਰਾਂ ਦੇ) ਨੌਂਹਾਂ ਤੋਂ ਲੈ ਕੇ (ਸਿਰ ਦੀ) ਚੋਟੀ ਤੱਕ ਵਿਕਾਰਾਂ ਨਾਲ ਭਰਪੂਰ ਹੈ।

੨ ਪਰਮਾਰਥ ਦੇ ਗੁਣਾਂ ਤੋਂ ਸੱਖਣੀ, ਮਨ ਕਰਕੇ ਅਪਵਿੱਤਰ ਤੇ ਸਰੀਰ ਕਰਕੇ ਹਮੇਸ਼ਾਂ ਗੰਦੀ ਰਹਿੰਦੀ ਹੈ, (ਇਸ ਕਰਕੇ ਵਿਗਾਨੀ ਇਸਤਰੀ ਤੋਂ ਹਮੇਸ਼ਾਂ) ਦੂਰ ਰਹੋ, ਜਿਵੇਂ ਅੱਗ ਦੇ ਸਾੜ ਤੋਂ ਡਰਦਿਆਂ ਦੂਰ ਰਹੀਦਾ ਹੈ। ੫।।

ਪ੍ਰਮਾਣ ਦੇਂਦੇ ਹਨ -

**ਦੋਹਰਾ ।। ੧ ਅਹਿ ਬਿਖੁ ਤਨ ਕਾਟੈ ਚਢੈ ਯਹ ਚਿਤਵਤ ਚਢਿ ਜਾਇ।**
**੨ ਗਜਾਨ ਧਜਾਨ ਪੁਨਿ ਪ੍ਰਾਨ ਹੂੰ ਲੇਤ ਮੂਲ ਜੁਤ ਖਾਇ।। ੬।।**

*ਪਦ ਅਰਥ :*

ਅਹਿ = ਸੱਪ। ਬਿਖੁ = ਜ਼ਹਿਰ। ਕਾਟੈ = ਕੱਟਿਆਂ, ਡੰਗ ਮਾਰਿਆਂ। ਚਢੈ = ਚੜ੍ਹਦੀ ਹੈ। ਯਹ = ਇਹ। ਚਿਤਵਤ = ਦੇਖਦਿਆਂ, ਦੇਖਣ ਸਾਰ। ਚਢਿ ਜਾਇ = ਚੜ੍ਹ ਜਾਂਦੀ ਹੈ। ਗਜਾਨ ਧਜਾਨ = ਸਦ ਗੁਣ ਜਿੰਨੇ ਵੀ ਹਨ, ਚੰਗੇ ਕਰਮ ਜੋ ਵੀ ਹਨ। ਪੁਨਿ = ਫੇਰ। ਪ੍ਰਾਨ = ਸੁਆਸ। ਹੂੰ = ਤੋਂ। ਲੇਤ = ਲੈਂਦੀ।

ਮੂਲ = ਮੁੱਢ। ਜੁਤ = ਸਮੇਤ।

*ਅਰਥ :*

੧ (ਦੇਖੋ,) ਸੱਪ ਦੇ ਕੱਟਿਆਂ ਹੀ (ਉਸ ਦੀ) ਜ਼ਹਿਰ ਚੜ੍ਹਦੀ ਹੈ, ਲੇਕਿਨ ਇਹਨੂੰ ਦੇਖਦਿਆਂ ਹੀ ਇਸ ਦਾ ਸਰੂਰ (ਨਸ਼ਾ) ਚੜ੍ਹ ਜਾਂਦਾ ਹੈ।

੨ ਮੂਲ ਰੂਪ ਸ੍ਵਾਸਾਂ ਸਮੇਤ ਧਰਮ ਕਰਮ ਸਹਿਤ ਜਿੰਨੇ ਵੀ ਦੈਵੀ ਗੁਣ ਹਨ, ਸਭ ਕੁਝ ਖਾ ਜਾਂਦੀ ਹੈ। ਭਾਵ ਵਿਗਾਨੀ ਇਸਤਰੀ ਦਾ ਸੰਗ ਆਦਮੀ ਨੂੰ ਆਪਣੇ ਧਾਰਮਿਕ ਅਕੀਦੇ ਤੋਂ ਡੇਗ ਕੇ ਰਸਾਤਲ ਵੱਲ ਤੋਰ ਦਿੰਦਾ ਹੈ। ੬॥

**ਦੋਹਰਾ॥ ੧ ਮੈਥੁਨ ਅਸਟ ਪ੍ਰਕਾਰ ਜੋ ਅਨਾਥ ਕਹਜੋ ਸ੍ਰੁਤਿ ਮਾਹਿ*।**
**੨ ਇਨ ਤੇ ਨਿਜ ਬਿੱਪ੍ਰੀਤ ਜੋ ਬ੍ਰਹਮਚਰਯ ਕਹਿ ਤਾਹਿ॥ ੭॥**

*ਪਦ ਅਰਥ :*

ਮੈਥੁਨ = (ਮਿਥੁਨ) ਜੋੜੇ ਦਾ ਮਿਲਾਪ, ਇਸਤਰੀ ਪੁਰਸ਼ ਦਾ ਸੰਗਮ, ਰਤਿ ਕ੍ਰੀੜਾ। ਚਰਕ ਸੰਹਿਤਾ ਵਿਚ ਵਸੰਤ ਅਤੇ ਸਰਦ ਰੁੱਤ ਵਿਚ ਤਿੰਨ ਦਿਨਾਂ ਪਿੱਛੋਂ, ਵਰਖਾ ਅਤੇ ਗਰਮੀ ਦੀ ਰੁੱਤ ਵਿਚ ਪੰਦਰਾਂ ਦਿਨਾਂ ਪਿੱਛੋਂ। ਅਸਟ = ਅੱਠ। ਪ੍ਰਕਾਰ = ਤਰ੍ਹਾਂ। ਸ੍ਰੁਤਿ ਮਾਹਿ = ਧਰਮ ਪੁਸਤਕਾਂ ਵਿਚ। ਇਨ ਤੇ = ਇਨ੍ਹਾਂ ਤੋਂ। ਨਿਜ = ਆਪ। ਬਿੱਪ੍ਰੀਤ = ਉਲਟਾ, ਪ੍ਰਤਿਕੂਲ, ਵਿਰੁੱਧ। ਬ੍ਰਹਮਚਰਯ = ਬ੍ਰਹਮਚਾਰੀ, ਜੋ ਕਾਮ ਆਦਿ ਵਿਕਾਰਾਂ ਨੂੰ ਰੋਕ ਕੇ ਧਾਰਮਕ ਵਿੱਦਿਆ ਜਾਂ ਸੰਸਾਰਕ ਵਿੱਦਿਆ ਹਾਸਲ ਕਰਦਾ ਹੈ। ਤਾਹਿ = ਉਸੇ ਨੂੰ।

*ਅਰਥ :*

੧ ਅਨਾਥ ਕਵੀ ਜੀ ਕਹਿੰਦੇ ਹਨ ਜੋ ਧਰਮ ਪੁਸਤਕਾਂ ਵਿਚ ਅੱਠ ਤਰ੍ਹਾਂ ਦਾ ਕਾਮ ਵਰਣਨ ਕੀਤਾ ਹੈ।

੨ ਇਨ੍ਹਾਂ ਅੱਠ ਤਰ੍ਹਾਂ ਦੇ ਕਾਮ-ਵਿਕਾਰਾਂ ਤੋਂ ਜੋ ਖੁਦ ਨੂੰ ਉਲਟ ਰੱਖਦਾ ਹੈ, ਉਸੇ ਨੂੰ ਹੀ ਬ੍ਰਹਮਚਾਰੀ ਕਿਹਾ ਜਾ ਸਕਦਾ ਹੈ। ੭॥

ਅੱਠ ਪ੍ਰਕਾਰ ਦੀ ਕਾਮ ਵਾਸ਼ਨਾ

**ਦੋਹਰਾ॥ ੧ [1]ਸ੍ਰਵਨ [2]ਸਿਮਰਨ ਔ [3]ਕੀਰਤਨ [4]ਚਿਤਵਨ [5]ਬਾਤ ਇਕੰਤ।**
**੨ [6]ਦ੍ਰਿੜ੍ਹ ਸੰਕਲਪ [7]ਪ੍ਰਜਤਨ ਤਨੁ [8]ਪ੍ਰਾਪਤਿ ਅਸ਼ਟ ਕਹੰਤ॥ ੮॥**

*ਪਦ ਅਰਥ :*

ਸ੍ਰਵਨ = ਗੱਲਾਂ ਸੁਣਨੀਆਂ। ਸਿਮਰਨ = ਯਾਦ ਕਰਨਾ। ਔ = ਅਤੇ। ਕੀਰਤਨ = ਸ਼ਲਾਘਾ, ਕੀਰਤੀ, ਉਪਮਾ ਕਰਨੀ ਜਾਂ ਸੁਣਨੀ। ਚਿਤਵਨ = ਦੇਖਦੇ ਰਹਿਣਾ। ਬਾਤ ਇਕੰਤ = ਇਕਾਂਤ ਬੈਠ ਕੇ ਗੱਲਾਂ ਕਰਨੀਆਂ। ਦ੍ਰਿੜ੍ਹ ਸੰਕਲਪ = ਪੱਕਾ ਇਰਾਦਾ ਬਣਾ ਲੈਣਾ। ਪ੍ਰਜਤਨ ਤਨ = ਸਰੀਰ ਪ੍ਰਾਪਤੀ ਦੇ ਢੰਗ ਤਰੀਕੇ ਭਾਲਣੇ। ਪ੍ਰਾਪਤਿ = ਮਿਲਾਪ ਹੋ ਜਾਣਾ। ਅਸਟ = ਅੱਠ ਤਰ੍ਹਾਂ ਦਾ। ਕਹੰਤ = ਕਹਾਉਂਦਾ ਹੈ।

*ਅਰਥ :*

੧ (ਇਸਤਰੀ ਦੀਆਂ) ਗੱਲਾਂ ਸੁਣਨੀਆਂ, ਚੇਤੇ ਕਰਦੇ ਰਹਿਣਾ ਅਤੇ ਇਸਤਰੀ ਦੀ ਵਡਿਆਈ ਕਰੰਦੇ ਰਹਿਣਾ, ਦੇਖਦੇ ਰਹਿਣਾ, ਇਕੱਲਿਆਂ ਬੈਠ ਕੇ ਇਸਤਰੀ ਨਾਲ ਗੱਲਾਂ ਕਰਨੀਆਂ।

੨ ਫੇਰ ਪੱਕੀ ਧਾਰਨਾ ਬਣਾ ਲੈਣੀ, ਇਸਤਰੀ ਪ੍ਰਾਪਤੀ ਦੇ ਤਰੀਕੇ ਸੋਚਣੇ, ਹਰ ਸੰਭਵ ਢੰਗ ਵਰਤ ਕੇ ਪ੍ਰਾਪਤੀ ਦੀ ਮੰਜ਼ਿਲ ਤੱਕ ਪੁੱਜ ਜਾਣਾ, ਇਸਤਰੀ ਨਾਲ ਮਿਲਾਪ ਕਰਨਾ, ਇਹ ਅੱਠ ਤਰ੍ਹਾਂ ਦੇ ਤਰੀਕਿਆਂ ਦਾ ਕਾਮ

*ਪਾਠਨ੍ਰ ਚਾਹਿ ਵੀ ਹੈ।

ਕਹਾਉਂਦਾ ਹੈ।੮।।

**ਦੋਹਰਾ।। ੧ ਸੁਤ ਮੀਠੀ ਬਾਤੈਂ ਕਰੈ ਮਨੋ ਮੋਹਨੀ ਮੰਤ।**
**੨ ਸੁਨਿ ਸੁਨਿ ਆਨੰਦ ਪਾਵਹੀਂ ਬਸਿ ਹੋਤ ਜਗਿ ਜੰਤ।। ੯।।**

ਪਦ ਅਰਥ :

ਸੁਤ = ਪੁੱਤਰ। ਮੀਠੀ = ਮਿੱਠੀਆਂ ਮਿੱਠੀਆਂ। ਬਾਤੈਂ = ਗੱਲਾਂ, ਤੋਤਲੀਆਂ ਗੱਲਾਂ। ਕਰੈ = ਕਰਦਾ ਹੈ। ਮਨੋ = ਮਾਨੋ, ਜਾਣੋ। ਮੋਹਨੀ ਮੰਤ = ਮਨ ਨੂੰ ਵਸ ਕਰ ਲੈਣ ਵਾਲਾ ਜਾਦੂ। ਸੁਨਿ ਸੁਨਿ = ਸੁਣ ਸੁਣ ਕੇ। ਆਨੰਦ = ਖੇੜਾ, ਖੁਸ਼ੀ। ਪਾਵਹੀਂ = ਪਾਉਂਦੇ ਹਨ। ਬਸਿ = ਅਧੀਨ, ਕਾਬੂ, ਉਸ ਛੋਟੇ ਜਿਹੇ ਬੱਚੇ ਵੱਲ ਖਿੱਚਿਆ ਜਾਣਾ ਹੀ ਵਸ ਆਉਣਾ ਹੈ। ਜਗਿ ਜੰਤ = ਜਗਤ ਦਾ ਹਰੇਕ ਜੀਵ।

ਅਰਥ :

੧ (ਨਿੱਕਾ ਜਿਹਾ) ਪੁੱਤਰ ਮਿੱਠੀਆਂ ਮਿੱਠੀਆਂ (ਭਾਵ ਤੋਤਲੀਆਂ) ਗੱਲਾਂ ਕਰਦਾ ਹੈ, ਮਾਨੋ, ਉਹ ਹਰ ਇਕ ਉਤੇ ਜਾਦੂਮਈ ਅਸਰ ਕਰ ਰਿਹਾ ਹੈ।*

੨ (ਜਿਸ ਦੀਆਂ ਗੱਲਾਂ) ਸੁਣ-ਸੁਣ ਕੇ ਹਰ ਇਕ ਮਨੁੱਖ ਖੁਸ਼ੀ ਮਹਿਸੂਸ ਕਰਦਾ ਹੈ ਤੇ ਉਹਦੇ ਵੱਲ ਖਿੱਚਿਆ ਜਾਂਦਾ ਹੈ।੯।।

**ਦੋਹਰਾ।। ੧ ਕਾਜ ਅਕਾਜ ਲਹਜੋ ਨਹੀਂ ਗਹਜੋ ਮੋਹ ਦ੍ਰਿੜ੍ਹ ਬੰਧ।**
**੨ ਸੁ ਗੁਰੁ ਖੋਜਿ ਮਗੁ ਨ ਚਹਜੋ ਵਹਜੋ ਸਿੰਧ ਮਤਿ ਅੰਧੁ।। ੧੦।।**

ਪਦ ਅਰਥ :

ਕਾਜ = ਕੰਮ ਕੀ ਹੈ, ਕਲਿਆਣ ਵਾਸਤੇ। ਅਕਾਜ = ਪਦਾਰਥ ਪ੍ਰਾਪਤੀ ਦਾ ਯਤਨ। ਲਹਜੋ ਨਹੀਂ = ਜਾਣਿਆ ਨਹੀਂ। ਗਹਜੋ = ਪਕੜਿਆ ਗਿਆ। ਦ੍ਰਿੜ੍ਹ = ਪੱਕੇ। ਬੰਧ = ਬੰਧਨਾਂ ਵਿਚ, ਮੋਹ ਦੇ ਰੱਸਿਆਂ ਨਾਲ। ਖੋਜਿ = ਭਾਲ ਕੇ, ਖੋਜ ਕੇ। ਮਗੁ = ਰਸਤਾ। ਨ ਚਹਜੋ = ਨਹੀਂ ਚਾਹਿਆ। ਵਹਜੋ = ਰੁੜ੍ਹ ਗਿਆ। ਸਿੰਧ = ਸਮੁੰਦਰ। ਮਤਿ ਅੰਧੁ = ਅਕਲ ਦਾ ਅੰਨ੍ਹਾ।

ਅਰਥ :

੧ ਚੰਗਾ ਤੇ ਮਾੜਾ ਕੰਮ ਨਹੀਂ ਜਾਣਿਆ ਕਿ ਕਿਹੜੇ ਕੰਮ ਕਰਨ ਨਾਲ ਮੁਕਤੀ ਤੇ ਕਿਸ ਕੰਮ ਦੇ ਕੀਤਿਆਂ ਧਨ ਪਦਾਰਥ ਮਿਲਦੇ ਹਨ; ਇਹ ਮੂਰਖ ਮੋਹ ਦੀ ਜਕੜ ਵਿਚ ਹੀ ਫਸਿਆ ਰਿਹਾ।

੨ ਆਤਮਦਰਸ਼ੀ ਗੁਰੂ ਦੀ ਭਾਲ ਕਰਕੇ ਮੁਕਤੀ ਦਾ ਰਸਤਾ ਨਾ ਚਾਹਿਆ, ਅਕਲ ਦਾ ਅੰਨ੍ਹਾ ਸੰਸਾਰ-ਸਮੁੰਦਰ ਵਿਚ ਹੀ ਰੁੜ੍ਹ ਗਿਆ।੧੦।।

**ਸੋਰਠਾ।।੧ ਅੰਧ ਕੂਪ ਸਮ ਗ੍ਰੇਹ, ਪਚਜੋ ਨ ਜਾਨਜੋ ਮਰਮ ਸਠ।**
**੨ ਬੰਧਜੋ ਸੁ ਪਸੁ ਵਤ ਨੇਹ, ਸੁਤ ਤ੍ਰਿਯ ਕ੍ਰੀੜਾ ਮ੍ਰਿਗ ਭਯੋ।। ੧੧।।**

ਪਦ ਅਰਥ :

ਅੰਧ ਕੂਪ = ਅੰਨ੍ਹਾ ਖੂਹ, ਬਹੁਤ ਹੀ ਡੂੰਘਾ ਖੂਹ ਜਿਸ ਦਾ ਪਾਣੀ ਹੇਠਾਂ ਨਜ਼ਰ ਨਾ ਆਵੇ, ਉਸ ਨੂੰ ਅੰਨ੍ਹਾ ਖੂਹ ਕਹਿੰਦੇ ਹਨ। ਸਮ = ਬਰਾਬਰ, ਸਮਾਨ। ਗ੍ਰੇਹ = ਘਰ, ਗ੍ਰਿਹਸਤ। ਪਚਜੋ = ਖਰਾਬ ਹੋ ਗਿਆ। ਮਰਮ = ਭੇਦ। ਸਠ = ਮੂਰਖ। ਬੰਧਜੋ = ਬੱਝ ਗਿਆ। ਸੁ = ਉਹ। ਵਤ = ਵਾਂਗ। ਨੇਹ = ਪ੍ਰੇਮ, ਮੋਹ।

---

*ਬੋਲੈਂ ਬਚਨ ਤੋਤਰੇ ਮੀਠੇ। ਸੁਨਹਿਂ ਨਾਰਿ ਨਰ ਲਾਗਹਿਂ ਈਠੇ।
ਹੇਰਹਿਂ ਮਾਤ ਤਾਤ ਅਨੁਰਾਗਹਿ।...੮।। (ਨਾਨਕ ਪ੍ਰਕਾਸ਼ ਪੂਰਬਾਰਧ, ਅਧਿ. ੫)

ਸੁਤ = ਪੁੱਤਰ। ਤ੍ਰਿਯਾ = ਇਸਤਰੀ। ਕ੍ਰੀੜਾ = ਖੇਡ, ਮੌਜ ਮਸਤੀ। ਮ੍ਰਿਗ = ਹਰਨ, ਚੰਚਲ। ਭਯੋ = ਹੋ ਗਿਆ।

ਅਰਥ :

੧ (ਇਹ) ਗ੍ਰਿਹਿਸਤ ਜਾਂ ਘਰ ਇਕ ਅੰਨ੍ਹੇ ਖੂਹ ਸਮਾਨ ਹੈ, ਇਹ ਮਨੁੱਖ ਮੂਰਖਤਾ ਕਰਕੇ ਇਹਦੇ ਵਿਚ ਹੀ ਫਸਿਆ ਰਿਹਾ (ਇਸ 'ਚੋਂ ਨਿਕਲਣ ਦਾ) ਭੇਦ ਨਾ ਜਾਣਿਆ।

੨ (ਜਿਵੇਂ ਪਸ਼ੂ ਰੱਸੇ-ਸੰਗਲ ਨਾਲ ਬੱਝ ਜਾਂਦਾ ਹੈ, ਉਵੇਂ ਹੀ) ਮੋਹ (ਰੂਪ ਰੱਸੇ) ਨਾਲ ਪੁੱਤਰ-ਇਸਤਰੀ ਦੀਆਂ ਖੇਡਾਂ ਵਿਚ ਬੱਝ ਗਿਆ। ਉਹਨਾਂ ਦੀਆਂ ਖੇਡਾਂ ਵਿਚ ਹਿਰਨ ਵਾਂਗ ਮਸਤ ਹੋ ਗਿਆ।੧੧।।

**ਦੋਹਰਾ।। ੧ ਦ੍ਰਬ ਦੁਖਦ ਤਿਹੁੰ ਭਾਂਤਿ ਯਹ ਸੰਪਤਿ ਮਾਨਤ ਕੂਰਿ।**

**੨ ਬਿਸਰਜੋ ਆਤਮ ਗਜਾਨ ਧਨੁ ਸਭ ਸੁਖ ਸੰਪਤਿ ਮੂਰ।। ੧੨।।**

ਪਦ ਅਰਥ :

ਦ੍ਰਬ (ਦ੍ਰਵਜ) = ਧਨ। ਦੁਖਦ = ਦੁਖਦਾਈ, ਦੁੱਖ ਦੇਣ ਵਾਲਾ। ਤਿਹੁੰ = ਤਿੰਨ। ਭਾਂਤਿ = ਤਰ੍ਹਾਂ। ਤਿਹੁੰ ਭਾਂਤਿ = ਤਿੰਨਾਂ ਦੀ ਤਰ੍ਹਾਂ ਪੁੱਤਰ, ਇਸਤਰੀ ਤੇ ਘਰ। ਯਹ = ਇਹ। ਸੰਪਤਿ = ਸੰਪੱਤੀ ਦੌਲਤ, ਜਾਇਦਾਦ। ਮਾਨਤ = ਮੰਨਦਾ। ਕੂਰਿ = ਝੂਠੀ। ਬਿਸਰਜੋ = ਭੁੱਲ ਗਿਆ। ਆਤਮ ਗਜਾਨ = ਆਪਣੇ ਆਪੇ ਦਾ ਗਿਆਨ। ਮੂਰ = ਮੁੱਢ।

ਅਰਥ :

੧ ਇਹ ਧਨ (ਪੁੱਤਰ, ਇਸਤਰੀ ਤੇ ਘਰ ਤਿੰਨਾਂ ਵਾਂਗ) ਦੁੱਖਦਾਈ ਹੈ, ਇਹ ਸੰਪਦਾ ਹੈ ਝੂਠੀ, ਪਰ ਮਨੁੱਖ ਨੇ ਸੱਚੀ ਮੰਨੀ ਹੋਈ ਹੈ। ਦੁਖਦਾਈ ਕਿਵੇਂ ਹੈ ? ਉਹ ਦੱਸਦੇ ਹਨ।

੨ (ਕਿਉਂਕਿ) ਆਪਣੇ ਆਪੇ ਦਾ ਗਿਆਨ ਭੁੱਲ ਗਿਆ ਜੋ ਸਾਰੇ ਸੁਖਾਂ ਤੇ ਦੌਲਤ ਦਾ ਮੁੱਢ ਸੀ।੧੨।।

ਸਵਾਲ : ਜੀ, ਤੁਸੀਂ ਧਨ ਨੂੰ ਦੁਖਦਾਈ ਕਿਹਾ ਹੈ ? ਉਹ ਕਿਵੇਂ ਤੇ ਕਦੋਂ ਦੁਖਦਾਈ ਹੈ ? ਉੱਤਰ :

**ਦੋਹਰਾ।।੧ *ਬਹੁਤ ਜਤਨ ਪ੍ਰਾਨੀ ਕਰੈ ਅਤਿ ਕਲੇਸਤਾ ਹੇਤੁ।**

**੨ ਜੁਰੇ ਤਾ ਰੱਛਾ ਨਿਪਟ ਦੁਖ ਜਾਇ ਤ ਪ੍ਰਾਨ ਸਮੇਤ।। ੧੩।।**

ਪਦ ਅਰਥ :

ਜਤਨ = ਉਪਰਾਲਾ। ਕਰੈ = ਕਰਦਾ ਹੈ। ਅਤਿ = ਬਹੁਤ ਹੀ। ਕਲੇਸਤਾ = ਦੁੱਖਾਂ ਦਾ। ਹੇਤੁ = ਕਾਰਨ, ਸਬੱਬ। ਜੁਰੇ = ਜੁੜ ਜਾਵੇ, ਇਕੱਠਾ ਹੋ ਜਾਵੇ। ਰੱਛਾ = ਰੱਖਿਆ ਵਾਸਤੇ, ਰਾਖੀ ਲਈ। ਨਿਪਟ = ਸਮੂਹ, ਸਾਰੇ, ਨਿਰਾ, ਸਰਾਸਰ, ਕੇਵਲ, ਬਿਲਕੁਲ। ਪ੍ਰਾਣ = ਸੁਆਸ। ਸਮੇਤ = ਸਹਿਤ, ਨਾਲ।

ਅਰਥ :

੧ ਧਨ ਪ੍ਰਾਪਤੀ ਲਈ ਮਨੁੱਖ ਬੜੇ ਉਪਰਾਲੇ ਕਰਦਾ ਹੈ, ਜੋ ਧਨ ਬਹੁਤ ਹੀ ਦੁੱਖਾਂ ਦਾ ਕਾਰਨ ਹੈ।

੨ ਜੇਕਰ ਧਨ ਇਕੱਠਾ ਹੋ ਜਾਂਦਾ ਹੈ ਤਾਂ ਉਸ ਦੀ ਰਖਵਾਲੀ ਲਈ ਬੜੇ ਕਸ਼ਟ ਝੱਲਣੇ ਪੈਂਦੇ ਹਨ ਅਤੇ ਜੇ ਕੋਈ ਲੈ ਜਾਵੇ ਤਾਂ ਨਾਲ ਹੀ ਸੁਆਸ ਨਿਕਲ ਜਾਂਦੇ ਹਨ।੧੩।।

**ਦੋਹਰਾ।। ੧ ਤਾਂ ਤੇ ਇਨ ਕੋ ਸੰਗੁ ਤੂੰ ਛਾਡਿ ਕੁਸਲ ਜੀਅ ਜਾਨਿ।**

**੨ ਮਾਨੋ ਬਿਖ ਤੇ ਸਰਪ ਤੇ ਠਗ ਤੇ ਛੂਟਜੋ ਨਿਦਾਨ।। ੧੪।।**

ਪਦ ਅਰਥ :

ਤਾਂ ਤੇ = ਇਸ ਵਾਸਤੇ, ਇਸ ਲਈ। ਇਨ = ਇਨ੍ਹਾਂ। ਕੋ = ਦਾ। ਸੰਗੁ = ਸਾਥ। ਛਾਡਿ = ਛੱਡ ਦੇ।

*ਪਾਠਾਂਤ੍ਰ ਬਹੁ ਉੱਦਮ ਪ੍ਰਾਨੀ ਕਰੇ ਵੀ ਹੈ।

ਕੁਸਲ = ਸੁਖ। ਜੀਅ = ਦਿਲ। ਜਾਨਿ = ਜਾਣ ਕੇ। ਬਿਖ = ਜ਼ਹਿਰ। ਤੇ = ਤੋਂ। ਸਰਪ = ਸੱਪ। ਠਗ ਤੇ = ਠੱਗਾਂ ਤੋਂ, ਲੁਟੇਰਿਆਂ ਤੋਂ। ਛੂਟਜੇ = ਬਚ ਗਿਆ। ਨਿਦਾਨ = ਮੂਰਖ।

*ਅਰਥ :*

੧ ਇਸ ਵਾਸਤੇ (ਹੇ ਮਨੁੱਖ ! ਤੂੰ ਧਨ, ਪੁੱਤਰ, ਇਸਤਰੀ) ਇਨ੍ਹਾਂ ਸਾਰਿਆਂ ਦਾ ਸਾਥ ( ਮੋਹ-ਮਮਤਾ) ਛੱਡ ਦੇ, ਦਿਲ ਵਿਚ ਸੁਖ ਜਾਣ ਕੇ।

੨ (ਜੇਕਰ ਤੂੰ ਇਨ੍ਹਾਂ ਤੋਂ ਬਚ ਗਿਆ) ਹੇ ਮੂਰਖਾ ! ਤਾਂ ਤੂੰ ਇਹ ਜਾਣ ਕਿ ਮੈਂ ਜ਼ਹਿਰ, ਸੱਪ ਅਤੇ ਠੱਗਾਂ ਤੋਂ ਬਚ ਗਿਆ ਹਾਂ। ੧੫।।

**ਦੋਹਰਾ।।੧ ਜਗਤ ਖੇਦ ਮਹਿ ਪਰਹਿ ਜਿਨ ਕੇਵਲ ਦੁਖ ਤਾ ਮਾਹਿ।**
**੨ ਸਤਿ ਕਹੂੰ ਸਤਿ ਕਹੂੰ ਸਤਿ ਕਹੂੰ ਸੁਖ ਸੁਪਨੇ ਹੂੰ ਨਾਹਿ।। ੧੫।।**

*ਪਦ ਅਰਥ :*

ਖੇਦ = ਦੁੱਖ। ਮਹਿ = ਵਿਚ। ਪਰਹਿ = ਪੈ। ਜਿਨ = ਮਤ, ਮਤਾਂ, ਨਾ। ਕੇਵਲ = ਸਿਰਫ। ਤਾ = ਉਸ। ਮਾਹਿ = ਵਿਚ। ਸਤਿ = ਸੱਚ, ਸਹੀ। ਕਹੂੰ = ਕਹਿੰਦਾ ਹਾਂ। ਸੁਪਨੇ = ਸੁਪਨੇ ਵਿਚ।

*ਅਰਥ :*

੧ (ਐ ਮਨੁੱਖ ! ਤੂੰ ਇਸ ਦਿਸਦੇ) ਸੰਸਾਰ ਵਿਚ ਨਾ ਫਸ ਕਿਉਂਕਿ ਇਸ ਵਿਚ ਸਿਰਫ ਦੁੱਖ ਹੀ ਦੁੱਖ ਹਨ।

੨ ਮੈਂ ਤੈਨੂੰ ਸੱਚ ਕਹਿੰਦਾ ਹਾਂ, ਸੱਚ ਕਹਿੰਦਾ ਹਾਂ, ਸੱਚ ਕਹਿੰਦਾ ਹਾਂ, ਇਹਦੇ ਵਿਚ ਲੱਗਿਆਂ ਸੁਪਨੇ ਵਿਚ ਵੀ ਸੁਖ ਨਸੀਬ ਨਹੀਂ ਹੁੰਦਾ।

ਸੰਸਾਰ ਨੂੰ ਸਮੁੰਦਰ ਰੂਪ ਦਰਸਾ ਰਹੇ ਹਨ—

**ਦੋਹਰਾ।।੧ ਜਗ ਸਮੁੰਦ੍ਰ ਆਸ਼ਕਤ ਜਲ ਕਾਮਾਦਿਕ ਬਹੁ ਜੰਤ।**
**੨ ਭਰਮ ਭਵਰ ਤਾ ਮੈ ਫਿਰੈ ਦੁਖ ਸੁਖ ਲਹਰ ਅਨੰਤ।। ੧੬।।**

*ਪਦ ਅਰਥ :*

ਆਸ਼ਕਤ ਜਲ = ਮੋਹ ਰੂਪ ਪਾਣੀ। ਕਾਮਾਦਿਕ = ਕਾਮ, ਕ੍ਰੋਧ, ਲੋਭ, ਮੋਹ, ਹੰਕਾਰ। ਬਹੁ = ਬਹੁਤ। ਜੰਤ = ਜੀਵ, ਪਾਣੀ ਦੇ ਜੀਵ। ਭਵਰ = ਘੁੰਮਣਘੇਰੀ। ਅਨੰਤ = ਬਿਅੰਤ, ਅਨੇਕਾਂ। ਤਾ ਮੈ = ਉਸ ਵਿਚ, ਉਸ ਸਮੁੰਦਰ ਵਿਚ। ਫਿਰੈ = ਫਿਰਦੀ।

*ਅਰਥ :*

੧ ਸੰਸਾਰ ਇਕ ਸਮੁੰਦਰ ਹੈ, (ਇਸ ਵਿਚ) ਮੋਹ ਰੂਪ ਪਾਣੀ ਹੈ, ਕਾਮ ਕ੍ਰੋਧ ਆਦਿ ਵਿਕਾਰਾਂ ਰੂਪ ਜਲ-ਜੀਵ ਹਨ।

੨ ਆਪਣੇ ਆਪੇ 'ਤੇ ਪੜਦਾ ਉਸ ਵਿਚ ਘੁੰਮਣਘੇਰੀ ਫਿਰਦੀ ਹੈ, ਕਦੇ ਦੁੱਖ ਤੇ ਕਦੇ ਸੁਖ ਇਹ ਅਨੇਕਾਂ ਲਹਿਰਾਂ ਹਨ। ੧੬।।

ਸਵਾਲ : ਇਸ ਦੋਹਰੇ ਵਿਚ ਸੰਸਾਰ ਨੂੰ ਸਮੁੰਦਰ ਆਖਿਆ ਹੈ। ਸਮੁੰਦਰ ਵਿਚ ਪਾਣੀ ਹੁੰਦਾ ਹੈ। ਕਈ ਤਰ੍ਹਾਂ ਦੇ ਜੀਵ ਹੁੰਦੇ ਹਨ, ਉਹਦੇ ਵਿਚ ਘੁੰਮਣਘੇਰੀਆਂ ਹੁੰਦੀਆਂ ਹਨ, ਲਹਿਰਾਂ ਉੱਠਦੀਆਂ ਹਨ।

ਫੇਰ ਉਹਦੇ ਵਿਚ ਇਕ ਬੜਵਾ ਅੱਗ ਹੁੰਦੀ ਹੈ ਜੋ ਪਾਣੀ ਨੂੰ ਸੁਕਾਉਂਦੀ ਹੈ। ਹਵਾ ਚਲਦੀ ਹੈ ਤੇ ਲਹਿਰਾਂ

---

ਭਗਤ ਕਬੀਰ ਜੀ ਵਾਹਿਗੁਰੂ ਅੱਗੇ ਅਰਦਾਸ ਕਰਦੇ ਹਨ :
ਇਹੁ ਦੁਖੁ ਰਾਮ ਰਾਇ ਕਾਟਹੁ ਮੇਰਾ।।
ਅਗਨਿ ਦਹੈ ਅਰੁ ਗਰਭ ਬਸੇਰਾ।। (ਗਉੜੀ ਕਬੀਰ, ਪੰਨਾ ੩੨੯)

ਉੱਠਦੀਆਂ ਹਨ। ਸਮੁੰਦਰ ਵਿਚ ਜਹਾਜ਼ (ਬੇੜੇ) ਚਲਦੇ ਹਨ। ਕਈ ਵਾਰ ਉਹ ਘੁੰਮਣਘੇਰੀਆਂ ਵਿਚ ਫਸ ਜਾਂਦੇ ਹਨ ? ਏਧਰ ਤੁਸੀਂ ਸੰਸਾਰ ਨੂੰ ਸਮੁੰਦਰ ਆਖਿਆ ਹੈ, ਉਹ ਕਿਵੇਂ ? ਉੱਤਰ :

**ਦੋਹਰਾ।। ੧ ਚਿੰਤਾ ਬੜਵਾ ਅਗਨਿ ਜਿਹ ਤ੍ਰਿਸਨਾ ਪ੍ਰਬਲ ਸਮੀਰ।**
**੨ ਜਿਹ ਜਹਾਜ ਯਾ ਮੈ ਪਰੋ ਤਿਹ ਕਿਮ ਧੀਰ ਸਰੀਰ।। ੧੭।।**

*ਪਦ ਅਰਥ :*

ਬੜਵਾ = ਸਮੁੰਦਰੀ ਅੱਗ[1], ਜੋ ਸਮੁੰਦਰ ਦਾ ਪਾਣੀ ਸੁਕਾਉਂਦੀ ਹੈ। ਜਿਹ = ਜਿਸ ਵਿਚ। ਤ੍ਰਿਸਨਾ = ਵਾਸ਼ਨਾ, ਖ਼ਾਹਿਸ਼ਾਂ । ਪ੍ਰਬਲ = ਜ਼ੋਰਦਾਰ। ਸਮੀਰ = ਹਵਾ। ਜਿਹ = ਜਿਸ ਦਾ। ਜਹਾਜ = ਬੇੜਾ, ਜ਼ਿੰਦਗੀ ਦਾ ਬੇੜਾ, ਸਰੀਰ ਰੂਪ ਬੇੜਾ। ਯਾ = ਇਸ। ਮੈ = ਵਿਚ। ਤਿਹ = ਉਸ। ਕਿਮ = ਕਿਵੇਂ। ਧੀਰ = ਧੀਰਜ, ਹੌਸਲਾ, ਤਸੱਲੀ।

*ਅਰਥ :*

੧ (ਸੰਸਾਰ ਰੂਪ ਸਮੁੰਦਰ ਵਿਚ) ਚਿੰਤਾ ਰੂਪ ਬੜਵਾ ਅਗਨੀ ਹੈ, ਵਾਸ਼ਨਾ ਰੂਪ ਹਵਾ ਚੱਲ ਰਹੀ ਹੈ।
੨ ਜਿਸ ਦਾ ਸਰੀਰ-ਬੇੜਾ ਇਸ (ਸੰਸਾਰ-ਸਮੁੰਦਰ) ਵਿਚ ਪੈ ਗਿਆ, ਉਹ ਕਿਵੇਂ ਹੌਸਲਾ ਕਰ ਸਕਦਾ ਹੈ ? ੧੭।।

**ਦੋਹਰਾ।।੧ ਅਪਨਾ ਚਿਤ ਦੁਰਸ ਭਯੋ ਪਰ ਅਵਗੁਨ ਦਰਸੰਤ।**
**੨ ਦ੍ਰਿਸਟਿ ਦੋਖ ਤੇ ਪ੍ਰਗਟ ਜਜੋਂ ਬਿਬ ਸਸਿ ਗਗਨਿ ਲਹੰਤ।। ੧੮।।**

*ਪਦ ਅਰਥ :*

ਦੁਰਸ = ਬੁਰਾ, ਭੈੜਾ, ਮਾੜਾ (ਦੁਰਾਸਾ, ਖੋਟੀ ਆਸਾ, ਝੂਠੀ ਉਮੀਦ, ਬੁਰਾ ਖ਼ਿਆਲ)। ਭਯੋ = ਹੋਇਆ। ਪਰ = ਵਿਗਾਨਾ, ਦੂਜਾ, ਦੂਜੇ ਦੇ, ਵਿਗਾਨੇ ਦੇ। ਅਵਗੁਨ = ਗੁਨਾਹ, ਪਾਪ, ਦੋਸ਼, ਅਪਰਾਧ, ਐਬ। ਦਰਸੰਤ = ਦੇਖਦਾ ਹੈ। ਦ੍ਰਿਸਟਿ = ਨਜ਼ਰ। ਦੋਖ = ਫਰਕ। ਤੇ = ਕਰਕੇ। ਜਜੋਂ = ਜਿਵੇਂ। ਬਿਬ = ਦੋ। ਸਸਿ = ਚੰਦਰਮਾ। ਗਗਨਿ = ਅਕਾਸ਼ ਵਿਚ, ਅਸਮਾਨ ਵਿਚ। ਲਹੰਤ = ਲਖਦਾ, ਜਾਣਦਾ।

*ਅਰਥ :*

੧ (ਜਿਸ ਦਾ) ਆਪਨਾ ਦਿਲ ਮਾੜਾ ਹੋ ਗਿਆ ਹੈ (ਜਿਸ ਦੇ ਆਪਣੇ ਦਿਲ ਵਿਚ ਖੋਟ ਹੈ, ਉਹ) ਦੂਜਿਆਂ ਦੇ ਐਬ (ਪਾਪ) ਦੇਖਦਾ ਹੈ।
੨ ਜਿਵੇਂ (ਕਿਸੇ ਦੀ ਆਪਣੀ) ਨਜ਼ਰ ਵਿਚ ਫਰਕ ਪੈ ਜਾਵੇ (ਭਾਵੇਂ) ਜ਼ਾਹਿਰਾ ਤੌਰ 'ਤੇ (ਅਕਾਸ਼ ਵਿਚ ਚੰਦਰਮਾ ਇਕ ਹੀ ਹੁੰਦਾ ਹੈ ਪਰ) ਉਹ ਦੋ ਚੰਦਰਮਾ ਜਾਣਦਾ ਹੈ। ੧੮।।

**ਦੋਹਰਾ।।੧ ਤਾਂ ਤੇ ਤਨੁ ਅਭਿਮਾਨੁ ਤਜਿ ਅਜਰ ਫਾਸਿ ਬਰ ਆਹਿ।**
**੨ ਗਜਾਨ ਲੋਪ ਸੰਸਾਰ ਕਰਿ ਕਬਹੂੰ ਨ ਗਹੀਏ ਤਾਹਿ।। ੧੯।।**

*ਪਦ ਅਰਥ :*

ਤਾਂ ਤੇ = ਇਸ ਵਾਸਤੇ। ਤਨੁ = ਸਰੀਰ। ਅਭਿਮਾਨੁ = ਹੰਕਾਰ, ਮਾਣ। ਤਜਿ = ਤਿਆਗ ਦੇ, ਛੱਡ

---

[1] ਕਈ ਤਰ੍ਹਾਂ ਦੀਆਂ ਅੱਗਾਂ

ਦਾਵਾ ਅਗਨਿ : ਜਿਸ ਨਾਲ ਰੋਟੀ ਪਕਾਈਦੀ ਹੈ। ਦਾਵਾ ਅਗਨਿ : ਜੋ ਜੰਗਲਾਂ ਨੂੰ ਸਾੜਦੀ ਹੈ। ਜਠਰ ਅਗਨਿ : ਮੇਦੇ ਦੀ ਗਰਮੀ, ਜਿਸ ਨਾਲ ਖਾਧਾ ਭੋਜਨ ਹਜ਼ਮ ਹੁੰਦਾ ਹੈ। ਅਬਿੰਧਨ ਅਗਨਿ (ਬੜਵਾਨਲ, ਬਿਜਲੀ) ਜੋ ਜਲ ਨੂੰ ਭਸਮ ਕਰਦੀ ਹੈ। ਆਕਰਜ ਅਗਨਿ : ਖਾਨਿ ਦੀ ਅੱਗ। ਈਰਖਾ ਦੀ ਅੱਗ। ਹਉਮੈ ਦੀ ਅੱਗ। ਕ੍ਰੋਧ ਦੀ ਅੱਗ। ਤ੍ਰਿਸ਼ਨਾ ਦੀ ਅੱਗ। ਹਿੰਸਾ ਦੀ ਅੱਗ : ਜੀਵਾਂ ਨੂੰ ਦੁੱਖ ਦੇਣਾ। ਮੋਹ (ਪਿਤ੍ਰ, ਮਿਤ੍ਰ) ਅਗਿਆਨ ਵਸਿ ਹੋ ਕੇ ਪਦਾਰਥਾਂ ਦੀ ਅੱਗ। ਲੋਭ : ਅਯੋਗ ਰੀਤੀ ਨਾਲ ਪਦਾਰਥਾਂ ਦੇ ਲੈਣ ਦੀ ਇੱਛਾ। ਕ੍ਰੋਧ : ਅਕਾਰਣ ਗੁੱਸੇ ਵਿਚ ਸੜਨਾ ਤੇ ਹੋਰਨਾਂ ਨੂੰ ਹਾਨੀ ਪੁਚਾਉਣੀ। (ਮਹਾਨ ਕੋਸ਼, ਪੰਨਾ ੧੯੩-੯੪)

ਦੇ। ਅਜਰ ਫਾਸਿ = ਇਹ ਫਾਹੀ ਬੜੀ ਅਕੱਟ ਹੈ, ਪ੍ਰਤੱਖ ਅੱਗ ਨਾਲ ਸੜਦੀ ਨਹੀਂ। ਬਰ = ਬੜੀ। ਆਹਿ = ਹੈ। ਲੋਪ = ਗੁਪਤ ਕਰ ਦੇਂਦੀ ਹੈ। ਸੰਸਾਰ = ਜੀਵ। ਕਬਹੂੰ = ਕਦੇ ਵੀ। ਗਹੀਏ = ਪਕੜੀਏ। ਤਾਹਿ = ਉਸ ਨੂੰ।

**ਅਰਥ :**

੧ (ਐ ਮਨੁੱਖ !) ਇਸ ਵਾਸਤੇ ਤੂੰ ਸਰੀਰ ਦਾ ਹੰਕਾਰ ਛੱਡ ਦੇ, ਕਿਉਂਕਿ ਹੰਕਾਰ ਰੂਪ ਫਾਹੀ ਬੜੀ ਅਕੱਟ ਹੈ।
੨ (ਇਹ ਹੰਕਾਰ) ਜੀਵ ਦੇ ਅੰਦਰੋਂ ਗਿਆਨ ਦਾ ਵਿਨਾਸ਼ ਕਰ ਦੇਂਦਾ ਹੈ, ਇਸ ਲਈ ਇਹਨੂੰ ਕਦੇ ਵੀ ਫੜ ਨਾ। ੧੯।।

ਅਰਥਾਤ ਆਦਮੀ ਘਰ ਛੱਡ ਸਕਦਾ ਹੈ, ਜ਼ਮੀਨ ਤਿਆਗ ਸਕਦਾ ਹੈ, ਦੌਲਤ ਦੇ ਸਕਦਾ ਹੈ। ਇਸਤਰੀ, ਪੁੱਤਰ, ਧੀਆਂ, ਸਾਕ-ਸਬੰਧ ਛੱਡ ਸਕਦਾ ਹੈ ਪਰ ਹੰਕਾਰ ਨਹੀਂ ਛੱਡ ਸਕਦਾ।

— ਘਰ ਛੱਡ ਕੇ ਕਹਿੰਦਾ ਮੈਂ ਘਰ ਛੱਡ ਦਿੱਤਾ ਪਰ ਘਰ ਦੀ ਮਮਤਾ ਵਿਚ ਹੈ।
— ਜ਼ਮੀਨ ਛੱਡ ਦਿੱਤੀ ਦਾਨ ਕਰ ਦਿੱਤੀ ਪਰ ਕਹਿੰਦਾ ਹੈ ਮੈਂ ਇਹ ਜ਼ਮੀਨ ਦਾਨ ਕੀਤੀ ਹੈ, ਸੋ ਮਨ ਦੀ ਪਕੜ ਵਿਚ ਹੈ।
— ਧਨ ਦੌਲਤ ਦਾਨ ਕਰ ਦਿੱਤੀ ਪਰ ਕਹਿੰਦਾ ਹੈ ਮੈਂ ਇਤਨਾ ਧਨ ਦਾਨ ਦਿੱਤਾ, ਹੰਕਾਰ ਦਿਲ ਵਿਚ ਹੈ।
— ਪਰਿਵਾਰ ਛੱਡ ਦਿੱਤਾ ਪਰ ਕਹਿੰਦਾ ਮੈਂ ਪਰਿਵਾਰ ਛੱਡਤਾ, ਪ੍ਰਵਾਰਿਕ ਮੋਹ ਵਿਚ ਹੈ।

ਸੋ ਗੁਰੂ ਕੇ ਪਿਆਰਿਓ ! ਮਾਣ ਛੱਡਣਾ ਬੜਾ ਮੁਸ਼ਕਿਲ ਹੈ।

ਕਬੀਰ ਜੀ ਬੜੇ ਸਪੱਸ਼ਟ ਸ਼ਬਦਾਂ ਵਿਚ ਫੁਰਮਾਨ ਕਰਦੇ ਹਨ :-

ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ।।
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ।। ੧੫੬।। (ਪੰਨਾ ੧੩੭੨)

ਇਹ ਗੁਰੂ ਦੀ ਕਿਰਪਾ ਨਾਲ ਹੀ ਦੂਰ ਹੋ ਸਕਦਾ ਹੈ ਤੇ ਗੁਰੂ ਕਾ ਸਿੱਖ ਕਹਿੰਦਾ ਹੈ :

ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ।। (ਬਿਲਾਵਲੁ ਸਧਨਾ, ਪੰਨਾ ੮੫੮)

## ਦੋਹਰਾ।। ੧ ਸੁਖ ਬ੍ਰਹਮਾ ਇੰਦ੍ਰਾਦਿ ਕੇ ਸੁਆਨ ਵਿਸ਼ਟ ਵਤ ਤਜਾਗਿ। ੨ ਨਾਮ ਮਾਤ੍ਰ ਸੁਖ ਅਵਨਿ ਕੇ ਭੂਲਿ ਨ ਏ ਅਨੁਰਾਗੁ।। ੨੦।।

**ਪਦ ਅਰਥ :**

ਬ੍ਰਹਮ = ਬ੍ਰਹਮਪੁਰੀ, ਵਿਸ਼ਨਪੁਰੀ, ਸ਼ਿਵਪੁਰੀ ਤਿੰਨਾਂ ਪੁਰੀਆਂ ਦੇ ਸੁਖ। ਇੰਦ੍ਰਾਦਿ = ਇੰਦਰ ਤੋਂ ਆਦਿ ਦੇਵ ਸੁਖਾਂ ਦੀ ਭਾਵਨਾ। ਸੁਆਨ = ਕੁੱਤਾ। ਵਿਸ਼ਟ = ਗੰਦਗੀ, ਟੱਟੀ, ਵਿਸ਼ਟਾ। ਵਤ = ਵਾਂਗ, ਵਰਗੀ। ਤਜਾਗਿ = ਛੱਡ ਦੇ। ਨਾਮ ਮਾਤ੍ਰ = ਥੋੜ੍ਹੇ ਸਮੇਂ ਲਈ, ਥੋੜ੍ਹ-ਚਿਰੇ। ਅਵਨਿ = ਧਰਤੀ। ਭੂਲਿ = ਭੁੱਲ ਕੇ ਵੀ। ਏ = ਇਹਨਾਂ ਵਿਚ, ਇਹਨਾਂ ਨਾਲ। ਅਨੁਰਾਗੁ = ਪ੍ਰੇਮ, ਮੋਹ, ਪਕੜ, ਪ੍ਰੀਤਿ।

**ਅਰਥ :**

੧ ਬ੍ਰਹਮਪੁਰੀ (ਆਦਿ ਤਿੰਨਾਂ ਪੁਰੀਆਂ ਦੇ) ਤੇ ਇੰਦਰਪੁਰੀ ਦੇ ਸੁਖਾਂ ਦੀ ਇੱਛਾ ਨਾ ਕਰ, ਇਹਨਾਂ ਨੂੰ ਕੁੱਤੇ ਦੀ ਟੱਟੀ ਵਰਗੇ ਗੰਦੇ (ਨਿਕੰਮੇ) ਜਾਣ ਕੇ ਛੱਡ ਦੇ।
੨ ਫੇਰ ਏਸ ਧਰਤੀ ਦੇ ਸੁਖ ਤਾਂ ਬਹੁਤ ਹੀ ਥੋੜ੍ਹ-ਚਿਰੇ ਹਨ, ਇਹਨਾਂ ਨਾਲ ਭੁੱਲ ਕੇ ਵੀ ਪਿਆਰ ਨਾ ਕਰ। ੨੦।।

ਇਸ ਉਤੇ ਇਕ ਉਦਾਹਰਣ ਦੇਂਦੇ ਹਨ :

## ਦੋਹਰਾ।। ੧ ਧਾਏ ਚਾਤ੍ਰਿਕ ਧੂਮ ਲਹਿ ਸ੍ਵਾਂਤਿ ਬੂੰਦ ਕੋ ਮਾਨਿ। ੨ ਮੂਰਖ ਪਰਜੋ ਬਿਚਾਰ ਬਿਨੁ ਭਈ ਦ੍ਰਿਗਨ ਕੀ ਹਾਨਿ।। ੨੧।।

ਪਦ ਅਰਥ :

ਧਾਏ = ਦੌੜਦਾ ਹੈ। ਚਾਤ੍ਰਿਕ = ਪਪੀਹਾ। ਧੂਮ = ਧੂੰਆਂ, ਧੂੰਏਂ ਨੂੰ ਬੱਦਲ ਜਾਣ ਕੇ। ਲਹਿ = ਜਾਣ ਕੇ। ਸ੍ਵਾਂਤਿ ਬੂੰਦ = ਇਕ ਖਾਸ ਪਾਣੀ ਦਾ ਕਤਰਾ। ਕੋ = ਨੂੰ। ਮਾਨਿ = ਮੰਨ ਕੇ। ਮੂਰਖ = ਬੇਸਮਝ (ਪਪੀਹਾ)। ਪਰਜੋ = ਬੱਦਲਾਂ ਵਿਚ ਪੈ ਗਿਆ। ਬਿਚਾਰ ਬਿਨੁ = ਸਮਝ ਤੋਂ ਬਿਨਾਂ। ਭਈ = ਹੋ ਗਈ। ਦ੍ਰਿਗਨ = ਅੱਖਾਂ। ਹਾਨਿ = ਹਾਨੀ, ਨਜ਼ਰ ਖਰਾਬ ਹੋ ਗਈ, ਅੱਖਾਂ ਧੂੰਏਂ ਨਾਲ ਖਰਾਬ ਹੋ ਗਈਆਂ।

ਅਰਥ :

੧ (ਅਕਾਸ਼ ਵਿਚ) ਧੂੰਏਂ ਦੇ ਬੱਦਲਾਂ ਨੂੰ ਆਇਆਂ ਦੇਖ ਕੇ ਪਪੀਹਾ ਦੌੜਦਾ ਹੈ, ਇਹ ਮੰਨ ਕੇ ਕਿ ਮੈਨੂੰ ਸ੍ਵਾਂਤੀ ਬੂੰਦ ਦਾ ਕਤਰਾ ਮਿਲ ਜਾਵੇਗਾ।

੨ (ਪਰ) ਬੇਸਮਝ ਪਪੀਹਾ ਜਾਣਕਾਰੀ ਤੋਂ ਬਿਨਾਂ ਹੋਣ ਕਰਕੇ ਉਹਨਾਂ ਧੂੰਏਂ ਦੇ ਬੱਦਲਾਂ ਵਿਚ ਜਾ ਵੜਦਾ ਹੈ ਤੇ ਅੱਖਾਂ ਧੂੰਏਂ ਨਾਲ ਖਰਾਬ ਕਰ ਲੈਂਦਾ ਹੈ। ੨੧ ॥

**ਦੋਹਰਾ ॥ ੧ ਨਾਰਿ ਪਰਾਈ ਸ੍ਵਪਨ ਮੈ ਭੁਗਤੀ ਅਤਿ ਸੁਖ ਪਾਇ।**
**੨ ਧਰਮ ਗਯੋ ਕੰਦ੍ਰਪ ਗਯੋ ਅਸੁਚ ਭਯੋ ਰੁਖ ਸਜਾਇ ॥ ੨੨ ॥**

ਪਦ ਅਰਥ :

ਪਰਾਈ = ਵਿਗਾਨੀ। ਸ੍ਵਪਨ ਮੈ = ਸੁਪਨੇ ਵਿਚ। ਭੁਗਤੀ = ਭੋਗੀ, ਵਿਸ਼ੇ ਭੋਗ ਕੀਤਾ, ਹਮ ਬਿਸਤਰ ਹੋਏ। ਅਤਿ ਸੁਖ ਪਾਇ = ਬੜੇ ਅਨੰਦ ਨਾਲ, ਚਾਅ ਨਾਲ। ਧਰਮ ਗਯੋ = ਏਕਾ ਨਾਰੀ ਜਤੀ ਵਾਲਾ ਨਿਯਮ ਚਲਾ ਗਿਆ, ਪ੍ਰਣ ਨਾ ਰਿਹਾ। ਕੰਦ੍ਰਪ = ਕਾਮ, ਬੀਰਜ। ਗਯੋ = ਚਲਾ ਗਿਆ। ਅਸੁਚ ਭਯੋ = ਗੰਦਾ ਹੋ ਗਿਆ। ਰੁਖ = ਚਿਹਰਾ। ਸਜਾਇ = (ਸਿਆਮ) ਕਾਲਾ, ਬੇਰੰਗ। ਰੁਖ ਸਜਾਇ = ਚੇਹਰੇ ਦੀ ਫੱਬਤ ਮੱਠੀ ਪੈ ਜਾਂਦੀ ਹੈ, ਭਾਵ ਕਮਜ਼ੋਰੀ ਆ ਜਾਂਦੀ ਹੈ।

ਅਰਥ :

੧ ਸੁਪਨੇ ਵਿਚ ਵਿਗਾਨੀ ਇਸਤਰੀ ਬੜੇ ਸ਼ੌਕ ਨਾਲ ਭੋਗੀ।

੨ (ਜਾਗਦਿਆਂ ਜੋ ਪ੍ਰਣ ਕੀਤਾ ਸੀ ਕਿ ਵਿਗਾਨੀ ਇਸਤਰੀ ਦਾ ਸੰਗ ਨਹੀਂ ਕਰਨਾ, ਉਹ) ਨਿਯਮ ਚਲਾ ਗਿਆ (ਟੁੱਟ ਗਿਆ), ਬੀਰਜ (ਨਜਾਇਜ਼) ਚਲਾ ਗਿਆ ਤੇ ਬੀਰਜ ਨਿਕਲਣ ਕਰਕੇ ਸਰੀਰ) ਗੰਦਾ ਹੋ ਗਿਆ ਅਤੇ ਚਿਹਰਾ ਕਾਲਾ ਹੋ ਗਿਆ। ੨੨ ॥

ਇਸ ਕਰਕੇ ਗੁਰੂ ਸਾਹਿਬ ਨੇ ਸਾਨੂੰ ਤਾੜਨਾ ਕਰਦਿਆਂ ਸਮਝਾਇਆ :

ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ॥ ੫੧ ॥ (ਦਸਮ ਗ੍ਰੰਥ, ਪੰਨਾ ੮੪੨)

**ਦੋਹਰਾ ॥ ੧ ਚੋਗ ਦੇਖਿ ਜਜੌਂ ਪਰਤ ਖਗ ਆਪਿ ਬੰਧਾਵਤ ਜਾਰਿ।**
**੨ ਐਸੇ ਸੁਖ ਸਿਉਂ ਜਾਨਿ ਜਗੁ ਬਸਿ ਭਏ ਹੀਨ ਬਿਚਾਰ ॥ ੨੩ ॥**

ਪਦ ਅਰਥ :

ਚੋਗ = ਦਾਣਾ, ਖੁਰਾਕ। ਦੇਖਿ = ਦੇਖ ਕੇ। ਜਜੌਂ = ਜਿਵੇਂ। ਪਰਤ = ਪੈਂਦੇ ਹਨ। ਆਪਿ = ਆਪਣੇ ਆਪ ਨੂੰ। ਖਗ = ਪੰਛੀ। ਬੰਧਾਵਤ = ਬੰਨ੍ਹਾ ਲੈਂਦੇ ਹਨ। ਜਾਰਿ = ਜਾਲ ਵਿਚ। ਐਸੇ = ਇੰਜ ਹੀ। ਸਿਉਂ = ਵਾਲੇ, ਸਹਿਤ। ਜਾਨਿ = ਜਾਣ ਕੇ। ਜਗੁ = ਜੀਵ। ਬਸਿ = ਕਾਬੂ, ਅਧੀਨ। ਹੀਨ ਬਿਚਾਰ = ਬਿਨਾਂ ਸਮਝ, ਬਿਨਾਂ ਸੋਚ।

ਅਰਥ :

੧ ਜਿਵੇਂ ਦਾਣਾ (ਖਿੱਲਰਿਆ) ਦੇਖ ਕੇ ਪੰਛੀ ਆ ਪੈ ਜਾਂਦੇ ਹਨ, ਫਿਰ ਆਪਣੇ ਆਪ ਨੂੰ (ਸ਼ਿਕਾਰੀ ਦੇ) ਜਾਲ

ਵਿਚ ਬੈਠ੍ਹਾ ਲੈਂਦੇ ਹਨ।

੨ ਇਸੇ ਤਰ੍ਹਾਂ ਬਿਨਾਂ ਸੋਚੇ ਸਮਝੇ ਜੀਵ ਵਿਸ਼ੇ-ਰਸਾਂ (ਜਾਂ ਪਦਾਰਥਾਂ) ਨੂੰ ਸੁਖਦਾਈ ਜਾਣ ਕੇ ਫਸ ਜਾਂਦੇ ਹਨ।੨੩॥

**ਦੋਹਰਾ॥ ੧ ਸ੍ਵਾਨ ਸ੍ਵ ਤਿਯ ਕੋ ਸੰਗੁ ਕਰਿ ਰਹਤ ਘਰੀ ਉਰਝਾਇ।**
**੨ ਜਗਿ ਪ੍ਰਾਨੀ ਤਾ ਕੋ ਹਸੇਂ ਅਪਨੋ ਜਨਮੁ ਬਿਹਾਇ॥ ੨੪॥**

ਪਦ ਅਰਥ :

ਸ੍ਵਾਨ = ਕੁੱਤਾ। ਸ੍ਵ = ਆਪਣੀ। ਤਿਯ = ਇਸਤਰੀ। ਸ੍ਵਾਨ ਸ੍ਵ ਤਿਯ = ਕੁੱਤਾ ਆਪਣੀ ਇਸਤਰੀ ਕੁੱਤੀ ਨਾਲ। ਕੋ = ਦਾ। ਸੰਗੁ = ਸਾਥ, ਮੇਲ, ਸਬੰਧ, ਮਿਲਾਪ। ਕਰਿ = ਕਰਕੇ। ਘਰੀ = ਘੜੀ-ਦੋ ਘੜੀ, ਕੁਝ ਸਮਾਂ। ਰਹਤ = ਰਹਿੰਦਾ। ਉਰਝਾਇ = ਉਲਝਿਆ, ਫਸਿਆ। ਜਗਿ = ਜਗਤ ਦੇ। ਤਾ ਕੋ = ਉਸ ਕੁੱਤੇ ਵੱਲ ਤੱਕ ਕੇ। ਹਸੇਂ = ਹੱਸਦੇ ਹਨ। ਅਪਨੋ ਜਨਮੁ = ਆਪਣਾ ਸਾਰਾ ਜਨਮੁ, ਪੂਰੀ ਜ਼ਿੰਦਗੀ। ਬਿਹਾਇ = ਬਤੀਤ ਕਰ ਦਿੰਦੇ ਹਨ।

ਅਰਥ :

੧ ਕੁੱਤਾ (ਆਪਣੀ) ਇਸਤਰੀ (ਕੁੱਤੀ) ਨਾਲ ਸਬੰਧ ਕਰਦਾ ਹੈ, ਉਹ ਘੜੀ ਕੁ ਫਸਿਆ ਰਹਿੰਦਾ ਹੈ।

੨ ਸੰਸਾਰੀ ਲੋਕ ਉਸ ਕੁੱਤੇ ਨੂੰ ਦੇਖ-ਦੇਖ ਕੇ ਹੱਸਦੇ ਹਨ ਪਰ ਆਪਣੀ ਸਾਰੀ ਜ਼ਿੰਦਗੀ ਹੀ ਉਸ ਪਾਸੇ ਬਤੀਤ ਕਰ ਦਿੰਦੇ ਹਨ।੨੪॥

**ਦੋਹਰਾ॥ ੧ ਨਾਥ ਬਿਸਾਰੇ ਬਿਖੈ ਰਸ ਸੰਤਨ ਜਾਨਿ ਮਲੀਨ।**
**੨ ਤਾ ਉਚਿਸ੍ਰ ਸੋਂ ਰਤਿ ਕਰੈਂ ਕਾਮੀ ਕਾਕ ਅਧੀਨ॥ ੨੫॥**

ਪਦ ਅਰਥ :

ਨਾਥ = ਕਵੀ ਦਾ ਛੋਟਾ ਨਾਮ ਹੈ, ਪੂਰਾ ਨਾਂ ਅਨਾਥ ਹੈ। ਬਿਸਾਰੇ = ਭੁਲਾ ਦਿੱਤੇ। ਬਿਖੈ ਰਸ = ਵਿਸ਼ੇ-ਰਸ, ਵਿਕਾਰ। ਸੰਤਨ = ਸੰਤਾਂ ਨੇ। ਜਾਨਿ = ਜਾਣ ਕੇ। ਮਲੀਨ = ਗੰਦੇ, ਮੈਲੇ। ਉਚਿਸ੍ਰ (ਤਚਿਛਸ਼ਟ) = ਖਾਧੇ ਪਿੱਛੋਂ ਬਚਿਆ ਅੰਨ, ਜੂਠ। ਸੋਂ = ਨਾਲ। ਰਤਿ = ਪ੍ਰੀਤੀ। ਕਰੈਂ = ਕਰਦੇ ਹਨ। ਕਾਮੀ = ਵਿਸ਼ੱਈ। ਕਾਕ = ਕਾਂ।

ਅਰਥ :

੧ ਅਨਾਥ ਕਵੀ ਜੀ ਕਹਿੰਦੇ ਹਨ, (ਸੰਤਨ ਜਾਨਿ ਮਲੀਨ) ਸੰਤਾਂ ਨੇ ਵਿਸ਼ੇ-ਰਸ ਗੰਦੇ ਜਾਣ ਕੇ ਇਹਨਾਂ ਦਾ ਖ਼ਿਆਲ ਦਿਲੋਂ ਭੁਲਾ ਦਿੱਤਾ ਹੈ।

੨ ਉਹਨਾਂ ਤਿਆਗੇ ਹੋਏ ਵਿਸ਼ਿਆਂ ਵਿਚ ਵਿਸ਼ੇ-ਅਧੀਨ ਕਾਮੀ-ਪੁਰਸ਼ ਪ੍ਰੀਤੀ ਕਰਦੇ ਹਨ, ਜਿਵੇਂ ਕਾਂ ਜੂਠੇ ਅੰਨ ਵਿਚ ਆਪਣੀ ਚੁੰਜ ਮਾਰਦਾ ਹੈ।੨੫॥

ਅਰਥਾਤ : ਸੰਤਾਂ ਨੇ ਤਾਂ ਵਿਸ਼ੇ ਵਿਕਾਰਾਂ ਨੂੰ ਅਵਿੱਦਿਆ ਦੇ ਕਾਰਜ (ਪੈਦਾ ਕੀਤੇ ਹੋਏ) ਅਤੇ ਅਨਿੱਤਤਾ ਆਦਿ ਦੂਸ਼ਣਾਂ ਸਹਿਤ ਜਾਣ ਕੇ ਤਿਆਗ ਦਿੱਤਾ ਹੈ। (ਬੇਸਮਝ) ਮੂਰਖਾਂ ਨੇ ਉਹਨਾਂ ਤਿਆਗੇ ਹੋਏ ਵਿਸ਼ੇ-ਰਸਾਂ (ਵਿਕਾਰਾਂ) ਨੂੰ ਚੰਗੀ ਜਾਣ ਕੇ ਧਾਰਨ ਕਰ ਲਿਆ ਹੈ। ਅਗਿਆਨੀ ਮਨੁੱਖਾਂ ਨੂੰ ਵਿਸ਼ਿਆਂ ਵਿਚ ਇੰਜ ਵੈਰਾਗ ਹੁੰਦਾ ਹੈ ਜਿਵੇਂ ਇਸਤਰੀ ਨਾਲ ਵਿਸ਼ੇ-ਭੋਗ ਤੋਂ ਬਾਅਦ ਆਦਮੀ ਨੂੰ ਇਸਤਰੀ ਤੋਂ ਕੁਝ ਸਮੇਂ ਲਈ ਗਿਲਾਨੀ ਹੁੰਦੀ ਹੈ, ਉਸ ਦਾ ਨਾਮ ਮੰਦ ਵੈਰਾਗ ਹੈ। ਗਿਆਨਵਾਨ ਨੂੰ ਵੈਰਾਗ ਜੋ ਹੁੰਦਾ ਹੈ ਉਹ ਵਿਸ਼ਿਆਂ ਵਿਚ ਦੋਖ-ਦ੍ਰਿਸ਼ਟੀ ਅਤੇ ਮਿਥਿਆ-ਭਾਵਨਾ ਹੁੰਦੀ ਹੈ, ਉਹ ਵਿਸ਼ਿਆਂ ਨੂੰ ਧਾਰਨ ਨਹੀਂ ਕਰਦੇ।

**ਦੋਹਰਾ॥ ੧ ਜਗ ਅਡੰਬਰ ਸੋਂ ਜਬ ਜਹਾਂ ਉਪਜੈ ਨਿਜ ਨਿਰਵੇਦ।**
**੨ ਪਾਕ ਕਾਂਚੁਰੀ ਸਰਪ ਜਯੋਂ ਛੁਟੇ ਸਹਜਿ ਜਗਿ ਖੇਦੁ॥ ੨੬॥**

ਪਦ ਅਰਥ :

ਅਡੰਬਰ = ਉੱਪਰਲੀ ਬਨਾਵਟ, ਦਿਖਾਵਾ, ਪਾਖੰਡ, ਠਾਠ-ਬਾਠ। ਸੰ = ਨਾਲ। ਜਬ = ਜਦੋਂ। ਜਹਾਂ = ਜਿਸ ਵੇਲੇ। ਉਪਜੇ = ਪੈਦਾ ਹੁੰਦਾ ਹੈ। ਨਿਜ = ਆਪਣੇ ਆਪ ਨੂੰ। ਨਿਰਵੇਦ = ਵੈਰਾਗ, ਉਪਰਾਮਤਾ, ਨਫ਼ਰਤ। ਪਾਕ = ਪੱਕੀ। ਕਾਂਚੁਰੀ = ਕੁੰਜ। ਸਰਪ = ਸੱਪ। ਜਜੋਂ = ਜਿਵੇਂ। ਛੁਟੇ = ਛੁੱਟ ਜਾਂਦੀ ਹੈ। ਸਹਜਿ = ਨਿਰਯਤਨ। ਖੇਦੁ = ਦੁੱਖ।

ਅਰਥ :

੧ ਜਿਸ ਵੇਲੇ ਸੰਸਾਰ ਦਾ ਬਾਹਰੀ ਦਿਖਾਵਾ ਦੇਖ ਕੇ ਮਨੁੱਖ ਨੂੰ ਆਪਣੇ ਆਪ ਨਫ਼ਰਤ (ਉਪਰਾਮਤਾ) ਪੈਦਾ ਹੋ ਜਾਵੇ।

੨ ਜਿਵੇਂ ਪੱਕੀ ਹੋਈ ਕੁੰਜ ਸੱਪ ਸੁਭਾਵਕ ਲਾਹ ਦਿੰਦਾ ਹੈ, ਇੰਜ ਹੀ ਇਹ ਮਨੁੱਖ ਸੰਸਾਰ ਦੇ ਦੁੱਖਾਂ ਤੋਂ ਨਿਰਯਤਨ ਛੁੱਟ ਜਾਂਦਾ ਹੈ। ੨੬।।

## ਦੋਹਰਾ।। ੧ ਬਿਖੈ ਬਾਸ਼ਨਾ ਤਜਾਗ ਕਰਿ ਸ੍ਰਵਨ ਗਜਾਨ ਮੈ ਗ੍ਰੰਥ।*
## ੨ ਤਬ ਲਗਿ, ਜਬ ਲਗਿ ਭਲੇ ਸਮਝੈ ਪੰਥ ਅਪੰਥ।। ੨੭।।

ਪਦ ਅਰਥ :

ਬਿਖੈ = ਵਿਸ਼ੇ, ਵਿਕਾਰ। ਬਾਸ਼ਨਾ = ਖ਼ਾਹਿਸ਼, ਇੱਛਾ। ਗਜਾਨ ਮੈ = ਗਿਆਨ ਸਰੂਪ। ਕਰਿ ਸ੍ਰਵਨ = ਸੁਣਨਾ ਕਰ। ਤਬ ਲਗਿ = ਉਦੋਂ ਤਕ। ਜਬ ਲਗਿ = ਜਦੋਂ ਤਕ। ਭਲੇ = ਭਲੀ ਤਰ੍ਹਾਂ, ਚੰਗੀ ਤਰ੍ਹਾਂ। ਸਮਝੈ = ਸਮਝਦਾ, ਜਾਣਦਾ। ਪੰਥ = ਚੰਗਾ ਰਸਤਾ। ਅਪੰਥ = ਮਾੜਾ ਰਸਤਾ।

ਅਰਥ :

੧ ਵਿਸ਼ੇ-ਵਿਕਾਰਾਂ ਦੀ ਇੱਛਾ ਦਾ ਤਿਆਗ ਕਰ ਅਤੇ ਜਿਨ੍ਹਾਂ ਗ੍ਰੰਥਾਂ ਵਿਚ ਗਿਆਨ ਸਰੂਪ ਗੱਲਾਂ ਹਨ, ਉਨ੍ਹਾਂ ਨੂੰ ਸੁਣ।

੨ ਉਦੋਂ ਤਕ ਸੁਣਨਾ ਕਰ, ਜਦੋਂ ਤਕ ਚੰਗੀ ਤਰ੍ਹਾਂ ਚੰਗੇ ਤੇ ਮਾੜੇ ਰਸਤੇ ਦੀ ਸਮਝ ਨਹੀਂ ਆਉਂਦੀ। ੨੭।।

## ਦੋਹਰਾ।। ੧ ਪਾਪ ਛੀਨ ਤਪ ਦਾਨ ਬਲਿ ਹ੍ਰਿਦੈ ਸ਼ਾਂਤ ਗਤਿ ਰਾਗ।
## ੨ ਸੋ ਅਧਿਕਾਰੀ ਗਜਾਨ ਕੋ ਭ੍ਯੋ ਮੁਮੁਖ ਬਡ ਭਾਗ।।* ੨੮।।

ਪਦ ਅਰਥ :

ਛੀਨ = ਨਾਸ। ਬਲਿ = ਜ਼ੋਰ ਨਾਲ, ਤਾਕਤ ਨਾਲ। ਹ੍ਰਿਦੈ = ਹਿਰਦਾ। ਸ਼ਾਂਤ = ਠੰਡਾ। ਗਤਿ = ਨਾਸ। ਰਾਗ = ਮੋਹ ਜਾਂ ਰਾਗ ਦ੍ਵੈਸ਼, ਅਵਿੱਦਿਆ, ਅਸਮਤਾ, ਅਭਿਨਿਵੇਸ਼। ਸੋ = ਉਹ। ਅਧਿਕਾਰੀ = ਹੱਕਦਾਰ, ਲਾਇਕ। ਕੋ = ਦਾ। ਭਯੋ = ਹੋਇਆ। ਬਡ = ਬਹੁਤੇ। ਭਾਗ = ਕਰਮ।

ਅਰਥ :

੧ ਤਪ ਤੇ ਦਾਨ ਦੇ ਬਲ ਨਾਲ ਮਾੜੇ ਕਰਮਾਂ ਦਾ ਨਾਸ ਹੁੰਦਾ ਹੈ, ਦਿਲ 'ਚੋਂ ਮੋਹ ਖਤਮ ਹੋਣ ਨਾਲ ਸ਼ਾਂਤੀ ਆਉਂਦੀ ਹੈ।

੨ ਜਿਸ ਹਿਰਦੇ ਵਿੱਚੋਂ ਮੋਹ ਆਦਿ ਪੰਜ ਵਿਕਾਰ ਜਾਂ ਪੰਜ ਕਲੇਸ਼ ਖਤਮ ਹੋ ਗਏ ਤੇ ਬੁਰੇ ਕਰਮਾਂ ਦਾ ਅਭਾਵ ਹੋ ਗਿਆ, ਉਹ ਵੱਡੇ ਭਾਗਾਂ ਵਾਲਾ ਮੁਕਤੀ ਤੇ ਗਿਆਨ ਦਾ ਹੱਕਦਾਰ ਹੁੰਦਾ ਹੈ। ੨੮।।

---

ਉੱਪਰ ਲਿਖੇ ਦੋਨਾਂ ਦੋਹਰਿਆਂ ਦਾ ਪਾਠ ਕਈ ਲਿਖਤਾਂ ਵਿੱਚ ਇੰਜ ਵੀ ਅੱਗੇ-ਪਿੱਛੇ ਕਰਕੇ ਦਿੱਤਾ ਹੈ।

* "ਸੋ ਅਧਿਕਾਰੀ ਗਜਾਨ ਕੋ ਸ੍ਰਵਣ ਗਜਾਨ ਮਯ ਗ੍ਰੰਥ"।

* ਬਿਖਯ ਵਾਸ਼ਨਾ ਤਜਾਗ ਕਰਿ ਭਯੋ ਮੁਮੁਖ ਬਡ ਭਾਗ।

**ਦੋਹਰਾ।। ੧ ਤਤ੍ਵਮਸਿ, ਅਹੰ ਬ੍ਰਹਮਾਸਮਿ ਇਤਜਾਦਿਕ ਮਹਾਵਾਕ।**
**੨ ਗੁਰਮੁਖਿ ਸ੍ਰਵਣ ਕਰੇ ਭਲੇ ਸਾਰ ਅਸਾਰਹਿ ਤਾਕ।। ੨੯।।**

*ਪਦ ਅਰਥ :*

ਤਤ੍ਵਮਸਿ ਤਤ ਤ੍ਵੰ ਅਸੀ ਸ਼ਾਮ ਵੇਦ। ਅਹੰ ਬ੍ਰਹਮਾਸਮੀ = (ਅਹੰ ਬ੍ਰਹਮ ਅਸਮੀ) ਯਜੁਰਵੇਦ, (ਅਯੰ ਆਤਮ ਬ੍ਰਹਮ) (ਅਥਰਵ ਵੇਦ), ਪ੍ਰਗਜਾਨਮਾ ਨੰਦ ਬ੍ਰਹਮ (ਰਿਗਵੇਦ) ਚਾਰ ਵੇਦਾਂ ਦੇ ਮਹਾਂਵਾਕ) ਗੁਰਮੁਖਿ = ਗੁਰੂ ਮੁਖ ਦਾਰਾ। ਸ੍ਰਵਣ ਕਰੇ = ਸੁਣਨਾ ਕੀਤੇ। ਸਾਰ = ਸਤ, ਚਿਤ ਅਨੰਦ। ਅਸਾਰਹਿ = ਅਸਤ, ਜੜ੍ਹ, ਦੁੱਖ। ਤਾਕ = ਤੱਕ ਲਈਦਾ, ਦੇਖ ਲਈਦਾ।

*ਅਰਥ :*

੧ ਤਤ ਤ੍ਵੰ ਅਸੀ ਤੇ ਬ੍ਰਹਮ ਅਸਮੀ ਏਸ ਤੋਂ ਆਦ ਚਾਰ ਤਰ੍ਹਾਂ ਦੇ ਮਹਾਂਵਾਕ।
੨ ਗੁਰੂ ਮੁਖ ਦਾਰਾ ਸਿੱਖ ਨੇ ਬੜੇ ਸੋਹਣੇ ਢੰਗ ਨਾਲ ਸੁਣਨਾ ਕੀਤੇ; ਸਤ, ਚਿਤ, ਅਨੰਦ ਸਰੂਪ (ਈਸ਼ਵਰ) ਨੂੰ ਜਾਣ ਕੇ ਅਸੱਤ ਜੜ੍ਹ ਦੁੱਖ ਰੂਪ ਸੰਸਾਰ ਦਾ ਤਿਆਗ ਕਰ ਦਿੱਤਾ।। ੨੯।।

**ਦੋਹਰਾ।। ੧ ਜਗ ਪ੍ਰਾਨੀ ਬਿਖੇਪ ਚਿਤ ਤਜੇ ਦੂਰਿ ਤਿਨ ਸੰਗੁ।**
**੨ ਬੈਠਿ ਇਕੰਤ ਸੁਤੰਤ੍ਰ ਹ੍ਵੈ ਕਰੈ ਮੰਨਨ ਸਰਬੰਗ।। ੩੦।।**

*ਪਦ ਅਰਥ :*

ਬਿਖੇਪ = ਘਬਰਾਹਟ, ਵਿਆਕੁਲਤਾ। ਤਜੇ = ਛੱਡ ਦੇਵੇ। ਦੂਰਿ = ਦੂਰੋਂ। ਤਿਨ ਸੰਗੁ = ਉਨ੍ਹਾਂ ਦਾ ਸਾਥ। ਬੈਠਿ = ਬੈਠ ਕੇ। ਇਕੰਤ = ਇਕਾਂਤ। ਸੁਤੰਤ੍ਰ = ਆਜ਼ਾਦ। ਹ੍ਵੈ = ਹੋ ਕੇ। ਕਰੈ = ਕਰਦਾ। ਸਰਬੰਗ = ਹਰ ਤਰ੍ਹਾਂ, ਸਾਰੇ ਪੱਖਾਂ ਤੋਂ।

*ਅਰਥ :*

੧ ਜਿਨ੍ਹਾਂ ਦੇ ਦਿਲ ਵਿਚ ਘਬਰਾਹਟ ਹੈ, ਉਨ੍ਹਾਂ ਸੰਸਾਰੀ ਮਨੁੱਖਾਂ ਦਾ ਦੂਰੋਂ ਸਾਥ ਛੱਡ ਦੇਵੇ।
੨ ਇੱਕਲ ਵਾਂਝੇ ਹੋ ਕੇ (ਘਰੇਲੂ ਕੰਮਾਂ ਤੋਂ ਆਜ਼ਾਦ ਹੋ ਕੇ) ਗੁਰੂ ਤੋਂ ਮਿਲੇ ਮਹਾਂਵਾਕਾਂ ਦਾ ਮੰਨਨ ਕਰੇ।। ੩੦।।

**ਦੋਹਰਾ।। ੧ ਨਿਤਪ੍ਰਤਿ ਕਰਤ ਬ਼ਿਚਾਰ ਕੋ ਥਿਰਤਾ ਪਾਵੇ ਚਿਤੁ।**
**੨ ਬੋਧ ਉਦੈ ਛਿਨ ਛਿਨ ਕਰੇ ਜਾਨਜੋ ਨਿੱਤ ਅਨਿੱਤ।। ੩੧।।**

*ਪਦ ਅਰਥ :*

ਨਿਤਪ੍ਰਤਿ = ਰੋਜ਼ਾਨਾ। ਕਰਤ = ਕਰਦਿਆਂ। ਕੋ = ਨੂੰ। ਥਿਰਤਾ = ਟਿਕਾਅ। ਪਾਵੇ = ਪਾਏ। ਬੋਧ = ਗਿਆਨ, ਆਤਮ ਗਿਆਨ ਪੈਦਾ ਕਰੇ। ਛਿਨ ਛਿਨ = ਹਰੇਕ ਛਿਨ। ਜਾਨਜੋ =ਜਾਣ ਲਿਆ। ਨਿੱਤ = ਸੱਚ। ਅਨਿੱਤ = ਝੂਠ।

*ਅਰਥ :*

੧ ਰੋਜ਼ਾਨਾ ਮਹਾਂਵਾਕਾਂ ਦਾ ਵਿਚਾਰ ਕਰਦਿਆਂ ਚਿਤ ਨੂੰ ਟਿਕਾਵੇ।
੨ ਆਤਮ-ਗਿਆਨ ਹਰੇਕ ਛਿਨ ਪੈਦਾ ਕਰੇ ਇਸ ਸੰਸਾਰ ਨੂੰ ਅਸੱਤ ਜਾਣ ਕੇ ਇਸ ਦੀ ਮਮਤਾ ਦਾ ਤਿਆਗ ਕਰਕੇ ਨਿਤ ਰੂਪ ਪ੍ਰਭੂ ਦਾ ਸਿਮਰਨ ਕਰੇ ।। ੩੧।।

**ਦੋਹਰਾ।। ੧ ਸੁਧ ਸਰੂਪ ਪ੍ਰਕਾਸ਼ ਮੈਂ ਕਛੁ ਪ੍ਰਵੇਸਤਾ ਹੋਇ।**
**੨ ਸਾਧਨ ਪਾਈ ਪ੍ਰੌਢਤਾ ਨਿਧਜਾਸਨ ਕਹਿ ਸੋਇ।। ੩੨।।**

**ਪਦ ਅਰਥ :**

ਮੈਂ = ਵਿਚ। ਕਛੂ = ਕੁਝ-ਕੁ। ਪ੍ਰਵੇਸਤਾ = ਪਹੁੰਚ, ਲੀਨਤਾ, ਰਸਾਈ। ਹੋਇ = ਹੁੰਦੀ। ਸਾਧਨ = ਢੰਗ, ਤਰੀਕੇ, ਗਿਆਨ ਪ੍ਰਾਪਤੀ ਦੇ ਚਾਰ ਤਰੀਕੇ, ਵੈਰਾਗ, ਵਿਵੇਕ, ਖਟ ਸੰਪਤੀ, ਮੋਖ ਇੱਛਾ। ਪ੍ਰੌਢਤਾ = ਦ੍ਰਿੜ੍ਹਤਾ, ਮਜ਼ਬੂਤ, ਪ੍ਰਪੱਕਤਾ। ਨਿਧਜਾਸਨ = ਬਾਰ-ਬਾਰ ਚਿਤ ਵਿਰਤੀ ਨੂੰ ਧਿਆਨ ਵਿੱਚ ਲਾਉਣ ਦੀ ਕਿਰਿਆ। ਕਹਿ = ਆਖੀਦਾ। ਸੋਇ = ਉਸ ਨੂੰ।

**ਅਰਥ :**

੧ ਸ਼ੁੱਧ ਸਰੂਪ ਬ੍ਰਹਮ ਦੇ ਪ੍ਰਕਾਸ਼ ਵਿੱਚ ਕੁਝ ਕੁ ਰਸਾਈ ਹੋ ਜਾਵੇ।

੨ ਚਾਰ ਸਾਧਨਾਂ ਵਿਚ ਪ੍ਰਪਕਤਾ ਪਾ ਲੈਣੀ ਉਸ ਨੂੰ ਨਿਧਿਆਸਣ ਆਖੀਦਾ ਹੈ। ੩੨।

## ਦੋਹਰਾ।। ੧ ਕਾਮਾਂਦਿਕ ਸਮ ਤਾ ਉਦੈ ਭਏ ਸੁ ਯਹ ਪ੍ਰਕਾਰ।
## ੨ ਨਿਸ ਆਗਮ ਪ੍ਰਾਣੀ ਸਬੈ ਹੋਤ ਅਲਪ ਸੰਚਾਰ।। ੩੩।।

**ਪਦ ਅਰਥ :**

ਕਾਮਾਦਿਕ = ਕਾਮ ਤੋਂ ਆਦ ਕਰੋਧ, ਲੋਭ, ਮੋਹ, ਹੰਕਾਰ। ਸਮ = ਬ੍ਰਹਮਾਕਾਰ ਵਿਰਤੀ, ਸਮਾਨਤਾ, ਸਮਭਾਵ। ਤਾ = ਉਸ ਦੇ। ਉਦੈ = ਪੈਦਾ। ਭਏ = ਹੋ ਜਾਣ 'ਤੇ। ਯਹ = ਜਿਸ। ਪ੍ਰਕਾਰ = ਤਰ੍ਹਾਂ। ਨਿਸ = ਰਾਤ। ਆਗਮ = ਆਉਣ ਕਰਕੇ। ਸਬੈ = ਸਾਰੇ। ਹੋਤ = ਹੁੰਦੇ। ਅਲਪ = ਥੋੜ੍ਹੀ ਜਿਹੀ ਜਗ੍ਹਾ ਵਿੱਚ। ਸੰਚਾਰ = ਇਕੱਠੇ।

**ਅਰਥ :**

੧ ਬ੍ਰਹਮਾਕਾਰ ਵਿਰਤੀ ਦੇ ਪੈਦਾ ਹੋਣ ਕਰਕੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਆਦਿ ਸਾਰੇ ਇੰਜ ਸੰਕੋਚੇ ਜਾਂਦੇ ਹਨ।

੨ (ਜਿਵੇਂ) ਰਾਤ ਦੇ ਆਉਣ ਨਾਲ ਸਾਰੇ ਮਨੁੱਖ ਥੋੜ੍ਹੀ ਜਿੰਨੀ ਥਾਂ (ਘਰ) ਵਿੱਚ ਇਕੱਠੇ ਹੋ ਜਾਂਦੇ ਹਨ।। ੩੩।।

## ਦੋਹਰਾ।। ੧ ਸਨੈ ਸਨੈ ਸਖਜਾਤਤਾ ਉਦੈ ਭਈ ਜਬ ਜਾਹਿ।
## ੨ ਹੈ ਨਾਹੀ ਸੁਭ ਅਸੁਭ ਸੁਖ ਦੁਖ ਨਹੀ *ਦਰਸਾਹਿ।। ੩੪।।

**ਪਦ ਅਰਥ :**

ਸਨੈ ਸਨੈ = ਹੌਲੀ-ਹੌਲੀ। ਸਖਜਾਤਤਾ = ਅੱਖ ਦੇ ਸਾਹਮਣੇ, ਪ੍ਰਤੱਖ, ਜ਼ਾਹਿਰ। ਉਦੈ = ਪੈਦਾ। ਭਈ = ਹੋ ਗਈ। ਜਬ = ਜਦੋਂ। ਜਾਹਿ = ਇਹ। ਸੁਭ = ਚੰਗਾ। ਅਸੁਭ = ਮਾੜਾ। ਦਰਸਾਹਿ = ਦਿਸਦਾ। ਜਾਂ ਨ ਦਰਸੈ ਤਾਹਿ = ਉਸ ਨੂੰ ਚੰਗਾ ਮਾੜਾ, ਸੁਖ ਦੁੱਖ ਕੁਝ ਵੀ ਨਹੀਂ ਦਿਸਦਾ।

**ਅਰਥ :**

੧ ਜਦੋਂ ਹੌਲੀ-ਹੌਲੀ ਸੁਖ ਸਰੂਪ ਦੀ ਅਨੁਭਵਤਾ ਪ੍ਰਤੱਖ ਹੋਣੀ ਸ਼ੁਰੂ ਹੋ ਜਾਂਦੀ ਹੈ।

੨ (ਪਰਮ ਆਪੇ ਵਿਚ ਲੀਨ ਹੋਏ) ਉਸ ਮਨੁੱਖ ਨੂੰ ਚੰਗਾ ਜਾਂ ਮਾੜਾ, ਸੁਖ ਜਾਂ ਦੁੱਖ ਵਿੱਚ ਕੋਈ ਫਰਕ ਨਹੀਂ

---

*ਵੈਰਾਗ : ਇਸ ਲੋਕ ਤੋਂ ਬ੍ਰਹਮ ਲੋਕ ਤੱਕ ਜਿੰਨੇ ਵੀ ਪਦਾਰਥ ਹਨ ਸਭ ਦੀ ਇੱਛਾ ਦਾ ਤਿਆਗ ਵੈਰਾਗ ਕਹਾਉਂਦਾ ਹੈ।

ਵਿਵੇਕ : ਪਰਮਾਤਮਾ ਅਬਿਨਾਸ਼ੀ ਹੈ, ਅੱਚਲ ਹੈ, ਸੰਸਾਰ ਉਸ ਤੋਂ ਬਿਲਕੁਲ ਉਲਟ ਹੈ, ਅਸੱਤ (ਝੂਠਾ, ਨਾਸਮਾਨ) ਹੈ, ਜੜ੍ਹ, ਦੁੱਖ ਰੂਪ ਹੈ।

ਖਟ ਸੰਪੱਤੀ : ਸਮ (ਮਨ ਦਾ ਵਿਸ਼ਿਆਂ ਤੋਂ ਰੋਕਣਾ), ਦਮ (ਇੰਦਰੀਆਂ ਦਾ ਕਾਬੂ ਕਰਨਾ), ਸ਼ਰਧਾ (ਗੁਰੂ ਤੇ ਵੇਦ ਵਾਕ ਸੱਚੇ ਹਨ), ਸਮਾਧਾਨ (ਮਨ ਦੀ ਚੰਚਲਤਾ ਦਾ ਖਾਤਮਾ), ਉਪਰਾਮ (ਕਰਮਾਂ ਦੇ ਹੰਕਾਰ ਦਾ ਤਿਆਗ ਵਿਸ਼ੇ-ਵਾਸ਼ਨਾ ਨੂੰ ਜ਼ਹਿਰ ਵਾਂਗ ਜ਼ਹਿਰੀਲੀ ਜਾਣ ਕੇ ਤਿਆਗਣਾ। ਪਰ ਇਸਤਰੀ ਵਲੋਂ ਗਿਲਾਨੀ ਹੋਣੀ)। ਤਤਿਖਿਆ (ਗਰਮੀ ਸਰਦੀ, ਭੁੱਖ ਦ੍ਰੋਹ ਨੂੰ ਬਰਦਾਸ਼ਤ ਕਰਨਾ)।

ਮੋਖ ਇੱਛਾ : ਪਰਮਾਨੰਦ ਦੀ ਪ੍ਰਾਪਤੀ ਸੰਸਾਰ ਅਨਰਥ ਦੀ ਨਵਿਰਤੀ।

*ਪਾਠਾਂਤ੍ਰ : ਦਰਸੈ ਤਾਹਿ।

ਦਿਸਦਾ, ਉਸ ਨੂੰ ਸਾਰੇ ਇਕ ਪ੍ਰਮਾਤਮਾ ਹੀ ਨਜ਼ਰ ਆਉਂਦਾ ਹੈ।। ੩੪।।

ਗੁਰਬਾਣੀ ਦਾ ਫ਼ੁਰਮਾਣ ਹੈ :

ੳ) ਬ੍ਰਹਮ ਦੀਸੈ ਬ੍ਰਹਮੁ ਸੁਣੀਐ ਏਕੁ ਏਕੁ ਵਖਾਣੀਐ।।
ਆਤਮ ਪਸਾਰਾ ਕਰਣਹਾਰਾ ਪ੍ਰਭ ਬਿਨਾ ਨਹੀ ਜਾਣੀਐ।। (ਬਿਲਾਵਲੁ ਮਹਲਾ ੫, ਪੰਨਾ ੮੪੬)

(ਅ) ਦੂਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ।।
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ।। (ਕਾਨੜਾ ਮ: ੫, ਪੰਨਾ ੧੩੦੨)

## ਦੋਹਰਾ।। ੧ ਚਲੀ ਪੂਤਰੀ ਲੌਨ ਕੀ ਥਾਹ ਸਿੰਧ ਕੀ ਲੈਨਿ।
## ੨ ਅਨਾਥ ਆਪ ਆਪੇ ਭਈ ਪਲਟਿ ਕਹੇ ਕੋ ਬੈਨ।। ੩੫।।

*ਪਦ ਅਰਥ :*

ਪੂਤਰੀ = ਡਲੀ, ਵਿਰਤੀ। ਲੌਨ = ਲੂਣ। ਥਾਹ = ਅੰਤ, ਹੱਦ, ਓੜਕ, ਨਦੀ, ਸਮੁੰਦਰ ਆਦਿ ਦਾ ਥੱਲਾ, ਗਹਿਰਾਈ ਦਾ ਅੰਤ, ਡੂੰਘਿਆਈ ਦਾ ਪਤਾ। ਸਿੰਧ = ਸਮੁੰਦਰ, ਪ੍ਰਭੂ। ਲੈਨਿ = ਲੈਣ ਵਾਸਤੇ। ਆਪ = ਪਾਣੀ। ਆਪੇ = ਪਾਣੀ ਦਾ ਰੂਪ। ਭਈ = ਹੋ ਗਈ। ਪਲਟਿ = ਮੁੜ ਕੇ, ਵਾਪਿਸ ਆ ਕੇ। ਕੋ = ਕੌਣ। ਕਹੇ = ਆਖੇ, ਕਵ੍ਹੇ। ਬੈਨ = ਬੋਲ।

*ਅਰਥ :*

੧ ਸਮੁੰਦਰ ਦੀ ਡੂੰਘਿਆਈ ਦਾ ਪਤਾ ਲੈਣ ਵਾਸਤੇ ਲੂਣ ਦੀ ਡਲੀ ਤੁਰ ਪਈ।

੨ ਅਨਾਥ ਕਵੀ ਜੀ ਕਹਿੰਦੇ ਹਨ, ਉਹ ਸਮੁੰਦਰ ਦੇ ਪਾਣੀ ਵਿੱਚ ਜਾ ਕੇ ਪਾਣੀ ਦਾ ਰੂਪ ਹੋ ਗਈ, ਮੁੜ ਕੇ ਕੌਣ ਆਖੇ ਕਿ ਸਮੁੰਦਰ ਕਿਤਨਾ ਡੂੰਘਾ ਹੈ ? ।।੩੫।।

ਇਸੇ ਤਰ੍ਹਾਂ ਸਿੱਖ ਦੀ ਬਿਰਤੀ ਰੂਪ ਲੂਣ ਦੀ ਡਲੀ ਪ੍ਰਮਾਤਮਾ-ਸਮੁੰਦਰ ਦਾ ਓੜਕ ਲੈਣ ਵਾਸਤੇ ਤੁਰ ਪਈ, ਸਿਮਰਨ ਕਰਦਿਆਂ-ਕਰਦਿਆਂ (ਤੂੰ ਤੂੰ ਦਾ ਜਾਪ ਕਰਦਿਆਂ) ਬ੍ਰਹਮ-ਸਮੁੰਦਰ ਵਿੱਚ ਹੀ ਮਿਲ ਗਈ (ਪਰਮ ਜੋਤੀ ਵਿੱਚ ਜੋਤ ਰਲ ਗਈ)।

ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ।।
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ।। ੨੦੪।। (ਪੰਨਾ ੧੩੭੫)

**ਇਤਿ ਸ੍ਰੀ ਬਿਚਾਰਮਾਲਾ ਗਜਾਨ ਸਾਧਨ ਚਤੁਰਥ ਬਿਸ੍ਰਾਮ।। ੪।।**



# ਪੰਜਵਾਂ ਬਿਸ੍ਰਾਮ

(ਸਿੱਖ ਬਚਨ) ਸਿੱਖ ਵਲੋਂ ਬੇਨਤੀ

**ਦੋਹਰਾ।। ੧ ਸਾਧਨ ਗਜਾਨ ਲਹਜੇ ਭਲੇ ਭਗਵਨ ਤੁਮ ਪ੍ਰਸਾਦਿ।**
**੨ ਕਿਹ ਪ੍ਰਕਾਰ ਆਤਮ ਜਗਤ, ਮੋ ਮਨੁ ਅਧਿਕ ਬਿਖਾਦ।। ੧।।**

ਪਦ ਅਰਥ :

ਲਹਜੇ = ਜਾਣ ਲਿਆ। ਭਲੇ = ਚੰਗੀ ਤਰ੍ਹਾਂ। ਭਗਵਨ = ਹੇ ਗੁਰੂ ਜੀ। ਪ੍ਰਸਾਦਿ = ਕਿਰਪਾ, ਬਖਸ਼ਿਸ਼ ਨਾਲ। ਕਿਹ = ਕਿਸ। ਪ੍ਰਕਾਰ = ਤਰ੍ਹਾਂ। ਆਤਮ = ਆਤਮਾ ਕਿਵੇਂ ਸੱਤ, ਚਿਤ ਅਨੰਦ ਸਰੂਪ। ਜਗਤ = ਸੰਸਾਰ, ਅਸੱਤ ਜੜ੍ਹ ਦੁੱਖ ਰੂਪ। ਮੋ = ਮੇਰਾ। ਅਧਿਕ = ਬਹੁਤਾ। ਬਿਖਾਦ = ਦੁੱਖ, ਚਿੰਤਾ, ਝਗੜਾ।

ਅਰਥ :

੧ ਹੇ ਗੁਰੂ ਜੀ ! ਤੁਹਾਡੀ ਕਿਰਪਾ ਨਾਲ ਮੈਂ ਗਿਆਨ ਪ੍ਰਾਪਤੀ ਦੇ ਸਾਧਨ (ਢੰਗ) ਚੰਗੀ ਤਰ੍ਹਾਂ ਜਾਣ ਲਏ ਹਨ।
੨ ਆਤਮਾ ਕਿਸ ਤਰ੍ਹਾਂ ਸੱਤ ਚਿਤ ਅਨੰਦ ਸਰੂਪ ਹੈ ? ਤੇ ਸੰਸਾਰ ਜੋ ਸਾਹਮਣੇ ਦਿਸ ਰਿਹਾ ਹੈ, ਇਹ ਕਿਵੇਂ ਝੂਠਾ ਹੈ; ਮੇਰੇ ਮਨ ਵਿਚ ਇਹ ਬੜਾ ਝਗੜਾ ਚੱਲ ਰਿਹਾ ਹੈ।। ੧।।

(ਸ੍ਰੀ ਗੁਰੋਵਾਚ) ਅੱਗੋਂ ਗੁਰੂ ਸਿੱਖ ਨੂੰ ਸਮਝਾਉਂਦੇ ਹਨ :

**ਦੋਹਰਾ।। ੧ ਅਹੋ ਪੁਤ੍ਰ ਕੀਜੈ ਨਹੀਂ ਰੰਚਕ ਐਸੋ ਭਰਮੁ।**
**੨ ਕਹਾ ਜਗਤ, ਈਸ੍ਵਰ ਕਹਾ, ਏ ਸਬ ਮਨ ਕੇ ਭਰਮ।। ੨।।**

ਪਦ ਅਰਥ :

ਅਹੋ = ਹੇ। ਪੁਤ੍ਰ = ਸਿੱਖ। ਕੀਜੈ ਨਹੀਂ = ਕਰ ਨਾ। ਰੰਚਕ = ਥੋੜ੍ਹਾ ਜਿੰਨਾ। ਐਸੋ = ਅਜਿਹਾ। ਭਰਮ = ਭੁਲੇਖਾ, ਸ਼ੱਕ। ਕਹਾ = ਕਿਵੇਂ, ਕਿੱਥੇ। ਏ = ਇਹ। ਸਬ = ਸਾਰੇ। ਭਰਮ = ਭੁਲੇਖੇ, ਵਹਿਮ।

ਅਰਥ :

੧ ਹੇ ਪੁੱਤਰ ! ਤੂੰ ਥੋੜ੍ਹਾ ਜਿੰਨਾ ਵੀ ਅਜਿਹਾ ਸੰਸਾ ਨਾ ਕਰ।
੨ ਸੰਸਾਰ ਕਿਵੇਂ ਅਸੱਤ (ਝੂਠਾ) ਹੈ, ਈਸ਼ਵਰ ਕਿਵੇਂ ਸੱਤ ਹੈ, ਇਹ ਸਾਰੇ ਮਨ ਦੇ ਵਹਿਮ ਹਨ।। ੨।।

**ਦੋਹਰਾ।। ੧ ਰਾਗ, ਦ੍ਵੈਖ ਮਨ ਕੇ ਧਰਮ ਤੂ ਤੋ ਮਨ ਨਹੀ ਹੋਇ।**
**੨ ਨਿਰਵਿਕਲਪ ਵਿਆਪਕ ਅਮਲ ਸੁਖ ਸਰੂਪ ਤੂੰ ਸੋਇ।। ੩।।**

ਪਦ ਅਰਥ :

ਰਾਗ = ਪ੍ਰੇਮ। ਦ੍ਵੈਖ = ਈਰਖਾ। ਧਰਮ = ਫਰਜ਼, ਸੁਭਾਅ। ਤੋ = ਤਾਂ। ਹੋਇ = ਹੋ ਸਕਦਾ।

ਨਿਰਵਿਕਲਪ = ਕਲਪਨਾ ਰਹਿਤ। ਵਿਆਪਕ = ਪੂਰਨ। ਅਮਰ = ਮੌਤ ਰਹਿਤ। ਸੋਇ = ਉਹ।

**ਅਰਥ :**

੧ ਕਿਸੇ ਨਾਲ ਪ੍ਰੇਮ, ਕਿਸੇ ਨਾਲ ਈਰਖਾ ਇਹ ਸਾਰੇ ਮਨ ਦੇ ਸੁਭਾਅ ਹਨ ਪਰ ਹੇ ਸਿੱਖ ! ਤੂੰ ਤਾਂ ਮਨ ਨਹੀਂ ਹੈਂ।

੨ ਜੋ ਸੁਖ ਸਰੂਪ ਕਲਪਨਾ ਰਹਿਤ, ਸਾਰੇ ਪੂਰਨ ਅਤੇ ਮੌਤ ਰਹਿਤ ਪਰਮਾਤਮਾ ਹੈ, ਉਹ ਤੇਰਾ ਆਪਾ ਹੈ ।। ੩।।

**ਦੋਹਰਾ।। ੧ ਜਗੁ ਤੇ ਮੈ, ਤੂੰ ਜਗਤ ਮੈ, ਯੌ ਲਹਿ ਤਜਿ ਹੰਕਾਰੁ।**
**੨ ਮੈ ਮੇਰੀ ਸੰਕਲਪ ਤਜਿ ਸੁਖ ਮੈ ਅਵਨਿ ਬਿਉਹਾਰ।। ੪।।**

**ਪਦ ਅਰਥ :**

ਜਗ = ਜਗਤ, ਸੰਸਾਰ। ਤੇ = ਤੇਰੇ। ਮੈ = ਵਿੱਚ। ਜਗਤ ਮੈ = ਸੰਸਾਰ ਵਿੱਚ। ਯੌ = ਇਸ ਤਰ੍ਹਾਂ, ਇੰਜ। ਲਹਿ = ਜਾਣ ਕੇ, ਲਖ ਕੇ। ਤਜਿ = ਛੱਡ। ਹੰਕਾਰੁ = ਮਾਣ, ਫ਼ਖ਼ਰ। ਸੰਕਲਪ = ਫੁਰਨਾ, ਖਿਆਲ। ਸੁਖ ਮੈ = ਸੁਖ ਸਰੂਪ (ਮੈਂ) ਸਰੂਪ। ਅਵਨਿ = ਧਰਤੀ। ਬਿਉਹਾਰ = ਵਿਚਰਨਾ, ਫਿਰਨਾ।

**ਅਰਥ :**

੧ ਜਗਤ ਤੇਰੇ ਵਿੱਚ ਹੈ, ਤੂੰ ਸੰਸਾਰ ਵਿੱਚ ਹੈਂ, ਇੰਜ ਜਾਣ ਕੇ ਮਾਣ ਛੱਡ।

੨ ਆਹ ਮੇਰਾ ਹੈ, ਮੈਂ ਇਹਦਾ ਹਾਂ, ਇਉਂ ਮੇਰ-ਤੇਰ ਦਾ ਇਹ ਖਿਆਲ ਛੱਡ ਕੇ ਧਰਤੀ 'ਤੇ ਸੁਖ ਅਨੰਦ ਨਾਲ ਵਿਚਰ।। ੪।।

**ਦੋਹਰਾ।। ੧ ਅਗਜਾਨ ਨੀਂਦ ਸੁਪਨੋ ਜਗਤ ਭਯੋ ਕਹੂੰ ਸੁਖ਼ਦ ਕਹੂੰ ਤ੍ਰਾਸੁ।**
**੨ ਗਜਾਨ ਭਯੋ ਜਾਗਜੋ ਜਬੈ ਦ੍ਰਿਸ੍ਯਾਦ੍ਰਿਸ੍ਯ ਨ ਭਾਸ।। ੫।।**

**ਪਦ ਅਰਥ :**

ਅਗਜਾਨ = ਅਸੂਝ, ਬੇਸਮਝੀ। ਸੁਪਨੋ = ਸੁਪਨਾ। ਭਯੋ = ਹੋਇਆ। ਸੁਖਦ = ਸੁਖਦਾਈ। ਕਹੂੰ = ਕਿਤੇ। ਤ੍ਰਾਸੁ = ਡਰ, ਭੈ। ਗਜਾਨ = ਸਮਝ, ਜਾਣਕਾਰੀ। ਜਾਗਜੋ = ਜਾਗ ਪਿਆ। ਜਬੈ = ਜਦੋਂ, ਜਿਸ ਵੇਲੇ। ਦ੍ਰਿਸ੍ਯਾਦ੍ਰਿਸ੍ਯ = (ਦ੍ਰਿਸਟ+ਅਦ੍ਰਿਸਟ) ਦਿਸਦਾ ਤੇ ਅਣਦਿਸਦਾ, ਦਿਸਣ ਵਾਲਾ ਤੇ ਨਾ ਦਿਸਣ ਵਾਲਾ। ਭਾਸ = ਪ੍ਰਤੀਤ ਹੋਣਾ, ਭਾਸਣਾ।

**ਅਰਥ :**

੧ ਬੇਸਮਝੀ ਦੇ ਕਾਰਨ ਸੁੱਤਿਆਂ ਸੁਪਨੇ ਵਿੱਚ ਮਨੁੱਖ ਨੂੰ ਕਦੇ ਸੁਖ ਪ੍ਰਤੀਤ ਹੁੰਦਾ, ਕਿਤੇ ਡਰ ਲੱਗਦਾ ਹੈ (ਸੁਪਨੇ ਵਿਚ ਹੀ ਕੰਬੀ ਜਾਂਦਾ ਹੈ)।

੨ ਜਦੋਂ ਜਾਗਦਾ ਹੈ ਤਾਂ ਸਾਰੀ ਸਮਝ ਆਉਂਦੀ ਹੈ ਕਿ ਮੈਂ ਤਾਂ ਸੁਪਨਾ ਦੇਖ ਰਿਹਾ ਸੀ, ਉਹ ਅਲੋਪ ਹੋ ਜਾਂਦਾ ਹੈ ਤਾਂ ਕੁਝ ਵੀ ਸਾਹਮਣੇ ਪ੍ਰਤੀਤ ਨਹੀਂ ਹੁੰਦਾ।। ੫।।

ਭਗਤ ਰਵਿਦਾਸ ਜੀ ਨੇ ਸੋਰਠ ਰਾਗ ਵਿੱਚ ਸੁਪਨੇ ਦੀ ਹਾਲਤ ਦਸਦਿਆਂ ਇਕ ਰਾਜੇ ਦਾ ਸੰਕੇਤ ਦੇ ਕੇ ਬੜਾ ਸੁੰਦਰ ਬਿਆਨ ਕੀਤਾ ਹੈ। ਕਹਿੰਦੇ ਹਨ ਇਕ ਰਾਜਾ ਆਪਣੇ ਮਹਿਲਾਂ ਵਿੱਚ ਅੰਗ ਰਖਸ਼ਾਂ ਦੇ ਪਹਿਰੇ ਹੇਠ ਸੁੱਤਾ ਪਿਆ ਹੈ। ਸੁੱਤਿਆਂ ਉਹ ਸੁਪਨ-ਸੰਸਾਰ ਵਿੱਚ ਪੁੱਜ ਗਿਆ। ਕੀ ਦੇਖਦਾ ਹੈ ਕਿ ਉਹ ਰਾਜਾ ਇਕ ਮੰਗਤਾ ਬਣ ਗਲੀ-ਗਲੀ ਮੰਗਦਾ ਫਿਰਦਾ ਹੈ। ਕੋਈ ਉਸ ਨੂੰ ਖ਼ੈਰ ਨਹੀਂ ਪਾਉਂਦਾ, ਭੁੱਖ ਨਾਲ ਡਾਢਾ ਤੰਗ ਹੈ। ਏਨੇ ਨੂੰ ਇਕ ਹਲਕਾਈ ਗਿੱਦੜੀ ਆਉਂਦੀ ਹੈ ਉਸ ਦੀ ਲੱਤ 'ਤੇ ਦੰਦ ਮਾਰ ਦੇਂਦੀ ਹੈ। ਉਹ ਵੈਦ ਕੋਲ ਪੱਟੀ ਕਰਵਾਉਣ ਤੇ ਦਵਾਈ ਲੈਣ ਜਾਂਦਾ ਹੈ। ਪੈਸਾ ਨਾ ਹੋਣ ਕਾਰਨ ਵੈਦ ਉਸ ਨੂੰ ਦਵਾਈ ਨਹੀਂ ਦੇਂਦਾ। ਵਿਚਾਰਾ ਵਾਪਿਸ ਆ ਜਾਂਦਾ ਹੈ। ਜ਼ਖ਼ਮ ਦੀ ਦਰਦ ਨਾਲ ਬੜਾ ਦੁਖੀ ਹੁੰਦਾ ਹੈ। ਏਨੇ 'ਚ ਕੋਈ ਆਵਾਜ਼ ਦੇਂਦਾ ਹੈ ਤੇ ਅੱਖ ਖੁੱਲ੍ਹ ਜਾਂਦੀ ਹੈ। ਰਾਜਾ ਕੀ ਦੇਖਦਾ ਹੈ ਕਿ ਮੈਂ ਤਾਂ ਮਹਿਲਾਂ ਵਿੱਚ ਸੁੱਤਾ ਹੋਇਆ ਹਾਂ, ਹੋਰ ਕੁਝ ਵੀ ਨਹੀਂ।

ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ॥
ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ॥੨॥ (ਸੋਰਠਿ, ਪੰਨਾ ੬੫੭)

**ਦੋਹਰਾ॥ ੧ ਛੁਧਾ ਪਿਪਾਸਾ ਸ਼ੋਕ ਪੁਨਿ ਹਰਖ ਜਨਮ ਅਰੁ ਅੰਤ।**
**੨ ਯੇ ਖਟ ਉਰਮੀ ਧਰਮ ਤਨ ਆਤਮ ਰਹਿਤ ਅਨੰਤ॥ ੬॥**

**ਪਦ ਅਰਥ :**

ਛੁਧਾ = ਭੁੱਖ। ਪਿਪਾਸਾ = ਪਿਆਸ, ਤ੍ਰੇਹ। ਸ਼ੋਕ = ਗਮ। ਪੁਨਿ = ਫੇਰ। ਹਰਖ = ਖੁਸ਼ੀ। ਜਨਮ = ਸਰੀਰ ਦਾ ਜੰਮਣਾ। ਅਰੁ = ਅਤੇ। ਅੰਤ = ਮੌਤ। ਯੇ = ਇਹ। ਖਟ = ਛੇ, ੬। ਉਰਮੀ = ਉਰਮੀਆਂ, ਤਰੰਗਾਂ, ਲਹਿਰਾਂ, ਮੌਜ, ਸ਼ਬਦੀ ਅਰਥ ਏਹੋ ਹਨ ਪਰ ਇਥੇ ਉਰਮੀ ਦਾ ਅਰਥ ਹੈ ਦੁੱਖ ਜਾਂ ਕਲੇਸ਼। ਵਿਕਾਰ, ਭੁੱਖ, ਤ੍ਰੇਹ, ਬੁਢਾਪਾ, ਮੌਤ, ਸ਼ੋਕ ਅਤੇ ਮੋਹ ਵੀ ਕਰਦੇ ਹਨ ਜਾਂ ਸਰਦੀ, ਗਰਮੀ, ਭੁੱਖ ਤੇਹ, ਲੋਭ ਮੋਹ ਇਹ ਵੀ ਮੰਨਦੇ ਹਨ (ਦੇਖੋ ਮਹਾਨ ਕੋਸ਼)। ਧਰਮ = ਨਿਯਮ। ਤਨ = ਸਰੀਰ। ਧਰਮ ਤਨ = ਸਰੀਰ ਦੇ ਨਿਯਮ ਹਨ। ਆਤਮ = ਆਪਣਾ ਆਪਾ, ਸ਼ੁੱਧ ਸਰੂਪ। ਅਨੰਤ = ਬੇਅੰਤ।

**ਅਰਥ :**

੧ ਭੁੱਖ, ਤ੍ਰੇਹ, ਗਮ ਤੇ ਖੁਸ਼ੀ, ਜਨਮ ਅਤੇ ਮੌਤ।

੨ ਇਹ ਛੇ ਕਮਜ਼ੋਰੀਆਂ (ਵਿਕਾਰ) ਸਰੀਰ ਦੇ ਨਿਯਮ ਹਨ, ਆਤਮਾ ਇਨ੍ਹਾਂ ਛੇ ਕਮਜ਼ੋਰੀਆਂ ਤੋਂ ਰਹਿਤ ਬੇਅੰਤ ਸਰੂਪ ਹੈ। ਨਾ ਜੰਮਦਾ ਹੈ, ਨਾ ਮਰਦਾ ਹੈ। ਨਾ ਉਸ ਨੂੰ ਭੁੱਖ ਹੈ, ਨਾ ਪਿਆਸ। ਨਾ ਖੁਸ਼ੀ ਹੈ, ਨਾ ਗਮੀ॥ ੬॥
ਕਿਉਂਕਿ

ੳ) ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ॥ ੧੩॥ (ਸੂਹੀ ਮ: ੪, ਪੰਨਾ ੭੫੯)

ਅ) ਅਚਰਜ ਕਥਾ ਮਹਾ ਅਨੂਪ॥ ਪ੍ਰਾਤਮਾ ਪਾਰਬ੍ਰਹਮ ਕਾ ਰੂਪੁ॥ ਰਹਾਉ॥
ਨਾ ਇਹੁ ਬੂਢਾ ਨਾ ਇਹੁ ਬਾਲਾ॥ ਨਾ ਇਸੁ ਦੂਖੁ ਨਹੀ ਜਮ ਜਾਲਾ॥
ਨਾ ਇਹੁ ਬਿਨਸੈ ਨਾ ਇਹੁ ਜਾਇ॥ ਆਦਿ ਜੁਗਾਦੀ ਰਹਿਆ ਸਮਾਇ॥ ੧॥
ਨਾ ਇਸੁ ਉਸਨੁ ਨਹੀ ਇਸੁ ਸੀਤੁ॥ ਨਾ ਇਸੁ ਦੁਸਮਨੁ ਨਾ ਇਸੁ ਮੀਤੁ॥
ਨਾ ਇਸੁ ਹਰਖੁ ਨਹੀ ਇਸੁ ਸੋਗੁ॥ ਸਭੁ ਕਿਛੁ ਇਸ ਕਾ ਇਹੁ ਕਰਨੈ ਜੋਗੁ॥ ੨॥
(ਗੋਂਡ ਮਹਲਾ ੫, ਪੰਨਾ ੮੬੮

ੲ) ਬਾਲਕ ਬੂਢਾ ਜੋ ਨਹਿੰ ਤਰੁਨਾ। ਜਾਹਿੰ ਕਦਾਚਿਤ ਜਨਮ ਨ ਮਰਨਾ।
ਜਾਂ ਕੋ ਭੂਖ ਪਿਆਸ ਨ ਥੋਰੀ। ਜਿਹ ਬਿਸਰੇ ਤੇ ਹੈ ਦੁਖ ਘੋਰੀ॥ ੪੭॥
(ਨਾਨਕ ਪ੍ਰਕਾਸ਼, ਅਧਿ. ੪੩, ਪੰਨਾ ੪੯੧)

**ਦੋਹਰਾ॥ ੧ ਜਨਮ ਅਸਤੁ ਅਰੁ ਬ੍ਰਿਧ ਪੁਨਿ ਬਿਪਰਨ ਛਯ ਤਨ ਨਾਸੁ।**
**੨ਖਟ ਬਿਕਾਰ* ਯੇ ਦੇਹ ਕੇ ਆਤਮ ਸ੍ਵਯੰ ਪ੍ਰਕਾਸੁ॥ ੭॥**

---

*ਕਵੀ ਸੰਤੋਖ ਸਿੰਘ ਲਿਖਦੇ ਹਨ :

ੳ) ਜਨਮ ਅਸਤਿ ਅਰੁ ਬ੍ਰਿਧਿ ਪ੍ਰਣਾਮਾ। ਖੀਨ ਹੋਨ ਮਰਨੈ ਦੁਖ ਧਾਮਾ।
ਖਟ ਬਿਕਾਰ ਆਤਮ ਮਹਿੰ ਨਾਹੀ। (ਨਾਨਕ ਪ੍ਰਕਾਸ਼)

ਅ) ਈਸ਼ਵਰ ਦੇ ਛੈ ਗੁਣ :
ਜਸੁ ਐਸ੍ਵਰਜ ਬਿਰਾਗ ਉਦਾਰ। ਲਛਮੀ ਗਯਾਨ ਸੁ ਪੂਰਨ ਧਾਰਿ।।੪੭॥

ੲ) ਖਟ ਬਿਕਾਰ ਜਨਮਨਿ ਅਰੁ ਮਰਨੈ। ਇਹ ਸਰੀਰ ਕੇ ਦੋਨਹੁਂ ਬਰਨੈਂ॥ ੪੭॥
ਛੁਧਾ ਤ੍ਰਿਖਾ ਦੁਇ ਪ੍ਰਾਨਨਿ ਕੇਰ। ਹਰਖ ਸ਼ੋਕ ਮਨ ਕੇ ਜੁਗ ਹੇਰਿ।।੪੮॥ (ਗੁਰਪ੍ਰਤਾਪ ਸੂਰਜ, ਰਾਸਿ ੫ ਅੰਸੂ ੪੬)

ਪਦ ਅਰਥ :

ਜਨਮ = (ਮਾਂ ਦੇ ਗਰਭ ਵਿੱਚ) ਨਿੰਮਣਾ (ਬੱਚੇਦਾਨੀ ਵਿਚ ਵੀਰਜ ਦਾ ਟਿਕਣਾ), (ਮਾਂ ਦੇ ਪੇਟ 'ਚੋਂ ਬਾਹਰ) ਜਨਮ ਲੈਣਾ। ਅਸਤੁ = ਹੈ। ਅਰੁ = ਅਤੇ। ਬਿਰਧਿ = ਬੁਢਾਪਾ। ਪੁਨਿ = ਫੇਰ। ਬਿਪਰਣ = ਬਦਲਣਾ, ਬਾਲਕ ਤੋਂ ਕਿਸ਼ੋਰ, ਕਿਸ਼ੋਰ ਤੋਂ ਜੁਆਨੀ, ਜੁਆਨੀ ਤੋਂ ਬੁਢਾਪਾ, ਬੁਢਾਪੇ ਤੋਂ ਮੌਤ। ਛਯ = ੬, ਛੇਵਾਂ। ਤਨ ਨਾਸੁ = ਸਰੀਰ ਦਾ ਖਾਤਮਾ। ਖਟ = ੬, ਛੇ। ਬਿਕਾਰ = ਹਾਲਤਾਂ। ਖਟ ਬਿਕਾਰ = ਸਰੀਰ ਦੀਆਂ ਛੇ ਹਾਲਤਾਂ : ੧ ਨਿੰਮਣਾ, ੨ ਜੰਮਣਾ, ੩ ਵਧਣਾ, ੪ ਘਟਣਾ, ੫ ਬਦਲਣਾ ਤੇ ੬ ਨਾਸ ਹੋਣਾ। ਸ੍ਰਯੰ = ਸੁਤੇ।

ਅਰਥ :

੧ ਨਿੰਮਣਾ, ਜੰਮਣਾ ਅਤੇ ਬੁਢਾਪਾ, ਵਧਣਾ ਤੇ ਘਟਣਾ, ਛੇਵਾਂ ਸਰੀਰ ਦਾ ਨਾਸ।

੨ ਇਹ ਛੇ ਦੋਸ਼ ਸਰੀਰ ਦੇ ਹਨ ਪਰ ਆਤਮਾ ਤਾਂ ਸੁਤੇ ਪ੍ਰਕਾਸ਼ ਰੂਪ ਹੈ।। ੭।।

**ਦੋਹਰਾ।।੧ ਚਿਦਾਕਾਸ ਅਦ੍ਵੈ ਅਮਲ ਸ਼ਾਂਤਿ ਏਕ ਤਵ ਰੂਪ।**
**੨ ਜਨਮ ਮਰਨ ਕਤ ਸੰਭਵੈ ਕਤ* ਹੰਕਾਰ ਅਨੂਪ।। ੮।।**

ਪਦ ਅਰਥ :

ਚਿਦਾਕਾਸ (ਚਿਦ+ਅਕਾਸ਼) ਚਿਦ = ਚੇਤਨ, ਅਕਾਸ਼ ਵਾਂਗ ਸਾਰੇ ਵਿਆਪਕ। ਅਦ੍ਵੈ = ਦ੍ਵੈਸ਼, ਈਰਖਾ ਰਹਿਤ। ਅਮਲ = ਮੈਲ ਰਹਿਤ ਉਸ ਵਿੱਚ ਕਿਸੇ ਪ੍ਰਕਾਰ ਦੀ ਵਿਕਾਰਾਂ ਦੀ ਮੈਲ ਨਹੀਂ। ਸ਼ਾਂਤਿ = ਸ਼ਾਂਤੀ ਸਰੂਪ। ਤਵ = ਤੇਰਾ। ਏਕ ਰੂਪ = ਇਕ ਸਰੂਪ। ਕਤ = ਕਿਵੇਂ, ਕਦੋਂ। ਸੰਭਵੈ = ਬਣਦਾ ਹੈ। ਅਨੂਪ = ਉਪਮਾ ਰਹਿਤ।

ਅਰਥ :

੧ (ਹੇ ਸਿੱਖ!) ਤੇਰਾ ਸਰੂਪ ਚੇਤਨ ਅਕਾਸ਼ ਵਾਂਗ ਸਾਰੇ ਪੂਰਨ ਹੈ ਉਹ ਈਰਖਾ (ਦ੍ਵੈਸ਼) ਤੇ (ਅਵਿਦਿਆ ਆਦਿ ਵਿਕਾਰਾਂ ਦੀ) ਮੈਲ ਅਤੇ ਹਰ ਤਰ੍ਹਾਂ ਦੇ ਦੁੱਖਾਂ ਤੋਂ ਰਹਿਤ ਹੈ। ਫੇਰ ਤੇਰਾ ਇਕ ਸਰੂਪ ਸੁਜਾਤੀ ਵਿਜਾਤੀ ਤੇ ਸ੍ਵਗਤਿ ਭੇਦ ਤੋਂ ਰਹਿਤ ਹੈ।

੨ ਤੇਰੇ ਸਰੂਪ ਵਿੱਚ ਜਨਮ ਅਤੇ ਮਰਨ ਦਾ ਹੰਕਾਰ ਕਿਵੇਂ ਬਣਦਾ ਹੈ ਕਿ ਮੈਂ ਜਨਮਦਾ ਹਾਂ, ਮੈਂ ਮਰਦਾ ਹਾਂ, ਮੈਂ ਦੁਖੀ ਹਾਂ, ਮੈਂ ਬੜਾ ਸੁਖੀ ਹਾਂ, ਉਥੇ ਤਾਂ ਹੈ ਹੀ ਕੁਝ ਨਹੀਂ, ਇਹ ਸਾਰਾ ਕੁਝ ਸਰੀਰ ਨਾਲ ਸਬੰਧਤ ਹੈ।। ੮।।

**ਦੋਹਰਾ।। ੧ ਬਿਖੈ ਭੋਗਿ ਅਸਥਾਨ ਤਨ ਸਾਧਕ ਇੰਦ੍ਰਯ ਜੋਇ।**
**੨ ਆਹਿ ਭੋਗਤਾ ਬੁਧਿ ਮਨ ਤੂੰ ਨ ਚਤੁਸਟਾ ਹੋਇ।। ੯।।**

ਪਦ ਅਰਥ :

ਬਿਖੈ = ਸ਼ਬਦ, ਸਪਰਸ਼, ਰੂਪ, ਰਸ, ਗੰਧ, ਇਹ ਪੰਜ ਵਿਸ਼ੇ ਹਨ। ਭੋਗਿ = ਭੋਗਣਾ, ਮਾਣਨਾ। ਅਸਥਾਨ = ਜਗ੍ਹਾ। ਤਨ = ਸਰੀਰ। ਭੋਗਿ ਅਸਥਾਨ ਤਨ = ਭੋਗਣ ਦੀ ਜਗ੍ਹਾ ਸਰੀਰ। ਸਾਧਕ = ਸਾਬਤ ਕਰਨ ਵਾਲੇ। ਦੱਸਣ ਵਾਲੇ। ਇੰਦ੍ਰਯ = ਅੱਖਾਂ, ਕੰਨ, ਚਮੜੀ, ਜੀਭ, ਨੱਕ। ਜੋਇ = ਜਿਹੜੇ। ਆਹਿ = ਹੈ। ਭੋਗਤਾ = ਭੋਗਣ ਵਾਲਾ। ਬੁਧਿ ਮਨ = ਬੁੱਧੀ ਤੇ ਮਨ। ਚਤੁਸਟਾ = ਚਾਰ (ਮਨ, ਬੁਧਿ, ਚਿਤ, ਹੰਕਾਰ)

ਅਰਥ :

੧ (ਸ਼ਬਦ, ਸਪਰਸ਼, ਰੂਪ, ਰਸ, ਗੰਧ) ਇਹ ਪੰਜ ਵਿਸ਼ੇ ਹਨ, (ਇਹਨਾਂ ਦੇ) ਭੋਗ ਦਾ ਅਸਥਾਨ ਸਰੀਰ ਹੈ। ਜਿਹੜੇ (ਅੱਖਾਂ, ਕੰਨ, ਨੱਕ, ਜੀਭ, ਚਮੜੀ) ਇੰਦਰੇ ਹਨ, ਇਹ ਵਿਸ਼ਿਆਂ ਨੂੰ ਸਾਬਤ ਕਰਨ ਵਾਲੇ ਹਨ।

*ਪਾਠਾਂਤ੍ਰ 'ਕਹਾ' ਦੀ ਜਗ੍ਹਾ 'ਕਿਵੇਂ' ਵੀ ਹੈ।

੨ ਐ ਜੀਵ! ਤੇਰਾ ਸਰੀਰ ਹੀ ਭੋਗਣ ਵਾਲਾ ਹੈ ਪਰ ਚਤ੍ਰਸਟਾ ਅੰਤਹਕਰਣ ਇਹਨਾਂ ਦਾ ਭੋਗਤਾ ਨਹੀਂ ਹੈ।। ੯।।

**ਦੋਹਰਾ।। ੧ ਕਾਰਨ ਲਿੰਗ ਅਸਥੂਲ ਤਨ ਮਨ ਬੁਧਿ ਇੰਦ੍ਰਯ ਪ੍ਰਾਨ।**
**੨ ਏ ਜੜ੍ਹ ਤੋਹਿ ਲਹੈ ਨਹੀ ਤੂੰ ਚੈਤੰਨ ਪ੍ਰਮਾਨ।। ੧੦।।**

*ਪਦ ਅਰਥ :*

ਕਾਰਨ = ਅਨੰਦ ਮਯ ਕੋਸ਼, ਸੁਖਪਤਿ ਅਵਸਥਾ ਦਾ ਉਹ ਕਲਪਿਤ ਸਰੀਰ, ਜਿਸ ਵਿੱਚ ਇੰਦ੍ਰੀਆਂ ਦੇ ਵਿਸ਼ਿਆਂ ਦਾ ਅਭਾਵ ਹੋ ਜਾਂਦਾ ਹੈ, ਅਹੰਕਾਰ ਦਾ ਸੰਸਕਾਰ ਬਾਕੀ ਰਹਿ ਜਾਂਦਾ ਹੈ ਜਿਸ ਤੋਂ ਜੀਵਾਤਮਾ ਸੁਖ ਦਾ ਅਨੁਭਵ ਕਰਦਾ ਹੈ। ਵੇਦਾਂਤ ਵਾਲੇ ਅਵਿਦਿਆ ਨੂੰ ਹੀ ਕਾਰਨ ਸਰੀਰ ਮੰਨਦੇ ਹਨ। ਲਿੰਗ ਸਰੀਰ (ਸ਼ੂਕ਼ਸ਼ਮ ਸ਼ਰੀਰ) ਸੂਖਮ ਸਰੀਰ ਇਕ ਸਰੀਰ ਤਿਆਗ ਕੇ ਦੂਜੇ ਵਿਚ ਪ੍ਰਵੇਸ਼ ਕਰਦਾ ਹੈ। ਮਨ ਬੁੱਧਿ, ਪੰਜ ਪ੍ਰਾਣ (ਪ੍ਰਾਣ, ਆਪਾਨ, ਉਦਿਆਨ, ਸਮਾਨ, ਬਿਆਨ), ਪੰਜ ਕਰਮ ਇੰਦਰੀਆਂ, ਪੰਜ ਗਿਆਨ ਇੰਦਰੀਆਂ (ਅੱਖਾਂ, ਕੰਨ, ਨੱਕ, ਜੀਭ, ਚਮੜੀ) ਇਨ੍ਹਾਂ ੧੭ ਦਾ ਸਮੁਦਾਯ ਸੂਖਮ ਸਰੀਰ ਹੈ। ਅਸਥੂਲ = ਪੰਜ ਤੱਤ ਰਚਿਤ ਸਰੀਰ। ਏ = ਇਹ। ਜੜ੍ਹ = ਇਕ ਜਗ੍ਹਾ ਰਹਿਣ ਵਾਲੇ ਹਨ, ਤੁਰ-ਫਿਰ ਨਹੀਂ ਸਕਦੇ। ਤੋਹਿ = ਤੇਰੇ ਸਰੂਪ ਨੂੰ। ਲਹੈ ਨਹੀਂ = ਜਾਣ ਨਹੀਂ ਸਕਦੇ। ਪ੍ਰਮਾਨ = (ਪ੍ਰ) ਭਲੀ ਪ੍ਰਕਾਰ (ਮਾਨ) ਮੰਨ।

*ਅਰਥ :*

੧ ਕਾਰਣ, ਸੁਖਮ ਤੇ ਅਸਥੂਲ ਤਿੰਨ ਸਰੀਰ, ਮਨ, ਬੁੱਧਿ (ਚਿਤ, ਹੰਕਾਰ ਚਾਰੇ ਅੰਤਹਕਰਣ), ਪੰਜ ਗਿਆਨ ਇੰਦਰੇ ਤੇ ਪੰਜ ਪ੍ਰਾਣ।

੨ ਇਹ ਸਾਰੇ ਜੜ੍ਹ ਹਨ, ਆਪਣੇ ਆਪ ਤੇਰੇ ਸਰੂਪ ਨੂੰ ਜਾਣ ਨਹੀਂ ਸਕਦੇ, ਤੇਰਾ ਆਤਮਾ ਚੈਤੰਨ ਸਰੂਪ ਹੈ।। ੧੦।।

ਦ੍ਰਿਸ਼ਟਾਂਤ ਦੇਂਦੇ ਹਨ :

**ਦੋਹਰਾ।। ੧ ਏਕ ਤੰਤ ਮੈ ਤ੍ਰਿਗੁਣਤਾ ਉਰਝਿ ਗ੍ਰਿੰਥ ਬਹੁ ਭਾਇ।**
**੨ ਤੈਸੇ ਸੁਧ ਸ੍ਵਰੂਪ ਮੈ ਨਾਥ ਜਗਤੁ ਦਰਸਾਇ।। ੧੧।।**

*ਪਦ ਅਰਥ :*

ਏਕ ਤੰਤ = ਇਕ ਧਾਗੇ। ਮੈ = ਵਿੱਚ। ਤ੍ਰਿਗੁਣਤਾ = ਤਿੰਨ ਗੁਣ, ਰੂਪ, ਤਿੰਨ ਰੰਗ। ਉਰਝਿ = ਉਲਝ ਕੇ। ਗ੍ਰਿੰਥ = ਗੰਢਾਂ। ਬਹੁ ਭਾਇ = ਬਹੁਤ ਤਰ੍ਹਾਂ। ਤੈਸੇ = ਓਵੇਂ। ਨਾਥ = ਅਨਾਥ ਕਵੀ ਜੀ ਦਾ ਨਾਂ ਹੈ। ਜਗਤ = ਸੰਸਾਰ। ਦਰਸਾਇ = ਦਿਸਦਾ ਹੈ।

*ਅਰਥ :*

੧ ਜਿਵੇਂ ਇਕ ਧਾਗੇ ਵਿੱਚ ਤਿੰਨ ਰੰਗ ਹੁੰਦੇ ਹਨ, ਉਹ ਆਪੋ ਵਿੱਚ ਫਸ ਕੇ ਬਹੁਤ ਤਰ੍ਹਾਂ ਗੰਢਾਂ ਬਣ ਜਾਂਦੀਆਂ ਹਨ।

੨ ਅਨਾਥ ਜੀ ਕਹਿੰਦੇ ਹਨ—ਉਵੇਂ ਹੀ ਤੇਰੇ ਸ਼ੁੱਧ ਸਰੂਪ ਵਿਚ ਸੰਸਾਰ ਕਲਪਿਤ ਦਿਸਦਾ ਹੈ।। ੧੧।।

**ਦੋਹਰਾ।। ੧ ਬਸਨ ਪੂਤਰੀ ਬਸਨ ਮਯ ਨਾਨ੍ਹਾ ਅੰਗ ਅਨੂਪ।**
**੨ ਏਕ ਤੰਤ ਬਿਨੁ ਨਹਿ ਬੀਓ ਤਜੌਂ ਸਬ ਸੁਧ ਸਰੂਪ।। ੧੨।।**

*ਪਦ ਅਰਥ :*

ਬਸਨ = ਬਸਤਰ, ਮਾਇਆ ਸਬਲ ਵਿਰਾਟ ਰੂਪ। ਪੂਤਰੀ = ਮੂਰਤੀਆਂ, ਰਚੇਆਂ, ਛੋਟੇ ਵੱਡੇ ਜੀਵ। ਮਯ = (ਕੱਪੜੇ ਦਾ) ਸਰੂਪ, ਮਾਇਆ ਸਬਲ ਬ੍ਰਹਮ, ਬ੍ਰਹਮ ਦਾ ਰੂਪ। ਨਾਨ੍ਹਾ = ਬਹੁਤ ਸਾਰੇ। ਤੰਤ = ਧਾਗਾ, ਤੰਦ। ਬੀਓ = ਦੂਜਾ। ਤਜੌਂ = ਉਵੇਂ। ਸਬ = ਸਾਰੇ।

*ਅਰਥ :*

੧ ਜਿਵੇਂ ਕੱਪੜੇ 'ਤੇ ਬਣੀਆਂ ਤਸਵੀਰਾਂ ਕੱਪੜੇ ਦਾ ਹੀ ਰੂਪ ਹੁੰਦੀਆਂ ਹਨ, ਭਾਵੇਂ ਕਈ ਤਰ੍ਹਾਂ ਦੇ ਬੜੇ ਸੋਹਣੇ ਅੰਗ ਹੁੰਦੇ ਹਨ।

੨ ਉਹ ਸਭ ਕੁਝ ਇਕ ਤੰਦ ਤੋਂ ਬਿਨਾ ਹੋਰ ਕੁਝ ਨਹੀਂ ਹੁੰਦਾ। ਏਸੇ ਤਰ੍ਹਾਂ ਮਾਇਆ ਸਬਲ ਵਿਰਾਟ ਰੂਪ ਕੱਪੜੇ ਵਿੱਚ ਅਨੇਕਾਂ ਛੋਟੇ ਵੱਡੇ ਜੀਵ-ਜੰਤ ਸੁੰਦਰ ਤਸਵੀਰਾਂ ਬਣੀਆਂ ਹੋਈਆਂ ਹਨ, ਪਰ ਇਕ ਸੁਧ ਸਰੂਪ ਬ੍ਰਹਮ-ਸੂਤਰ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਹੈ॥ ੧੨॥

## ਦੋਹਰਾ॥ ੧ ਦੇਖਿ ਖਿਲੌਨੇ ਖਾਂਡ ਕੇ ਆਨੰਦ ਭਯੋ ਮਨ ਮਾਹਿ।
## ੨ ਚਾਹਿ ਕਰੀ ਜਬ ਬਸਤੁ ਕੀ ਤਬ ਸਬ ਲੈ ਹ੍ਵੈ ਜਾਹਿ॥ ੧੩॥

*ਪਦ ਅਰਥ :*

ਦੇਖਿ = ਦੇਖ ਕੇ। ਖਿਲੌਨੇ = ਖਿਡੌਣੇ। ਖਾਂਡ = ਖੰਡ, ਮਿੱਠਾ। ਕੇ = ਦੇ। ਆਨੰਦ = ਖੁਸ਼। ਭਯੋ = ਹੋ ਗਿਆ। ਮਾਹਿ = ਵਿੱਚ। ਮਨ = ਦਿਲ। ਚਾਹਿ = ਇੱਛਾ, ਭਾਵਨਾ। ਜਬ = ਜਦੋਂ। ਬਸਤੁ = ਵਸਤੂ। ਤਬ = ਤਦੋਂ, ਉਦੋਂ। ਸਬ = ਸਾਰੇ। ਲੈ = ਲੀਣ, ਮਿਕਸ, ਭੁਰ ਜਾਂਦੇ। ਹ੍ਵੈ = ਹੋ ਕੇ। ਜਾਹਿ = ਜਾਂਦੇ ਹਨ।

*ਅਰਥ :*

੧ ਖੰਡ ਦੇ ਖਿਡੌਣੇ ਦੇਖ ਕੇ ਬੱਚੇ ਦਾ ਦਿਲ ਖੁਸ਼ ਹੋ ਜਾਂਦਾ ਹੈ।

੨ ਜਦੋਂ ਬੱਚਾ ਉਹਨਾਂ ਵਿੱਚੋਂ ਕਿਸੇ ਇਕ ਚੀਜ਼ ਦੇ ਖਾਣ ਦੀ ਇੱਛਾ ਕਰਦਾ ਹੈ, ਤਾਂ ਉਹ ਖਿਡੌਣੇ ਭੁਰ ਜਾਂਦੇ ਹਨ॥ ੧੩॥

## ਦੋਹਰਾ॥ ੧ ਲਹਜੋ ਨ ਸੁਧ ਸਰੂਪ ਜਿਨਿ ਕਹਾ ਲਹਜੋ ਤਿਨਿ ਕੂਰ।
## ੨ ਸਾਖਾ ਦਲ ਸੀਂਚਤ ਰਹਜੋ ਯੌਂ ਨਹੀਂ ਸੀਂਚਜੋ ਮੂਰ॥ ੧੪॥

*ਪਦ ਅਰਥ :*

ਲਹਜੋ = ਜਾਣਿਆ। ਜਿਨਿ = ਜਿਸ ਨੇ। ਕਹਾ = ਕੀ। ਲਹਜੋ = ਲਿਆ, ਜਾਣਿਆ। ਤਿਨਿ = ਉਸ ਨੇ। ਕੂਰ = ਝੂਠ। ਸਾਖਾ = ਟਾਹਣੀਆਂ। ਦਲ = ਪੱਤੇ। ਸੀਂਚਤ = ਸਿੰਜਦਾ। ਰਹਜੋ = ਰਿਹਾ। ਯੌਂ = ਇੰਜ, ਇਸ ਤਰ੍ਹਾਂ। ਸੀਂਚਜੋ = ਸਿੰਜਿਆਂ। ਮੂਰ = ਮੁੱਢ।

*ਅਰਥ :*

੧ ਜਿਸ ਨੇ ਸ਼ੁੱਧ ਸਰੂਪ ਪਰਮਾਤਮਾ ਨੂੰ ਜਾਣਿਆਂ ਨਹੀਂ, ਉਸ ਝੂਠੇ (ਮਨੁੱਖ) ਨੇ (ਦੁਨੀਆਂ ਵਿਚ ਆ ਕੇ ਕੀ) ਪ੍ਰਾਪਤ ਕੀਤਾ ?

੨ (ਬੱਸ, ਉਹ ਤਾਂ ਇੰਜ ਜਾਣੋਂ ਜਿਵੇਂ ਕੋਈ ਮਨੁੱਖ) ਟਾਹਣੀਆਂ, ਪੱਤਿਆਂ ਨੂੰ (ਪਾਣੀ) ਸਿੰਜਦਾ ਰਿਹਾ ਪਰ ਮੁੱਢ ਨੂੰ ਪਾਣੀ ਨਾ ਲਾਇਆ। ਭਲਾ ਦੱਸੋ, ਟਾਹਣੀਆਂ ਪੱਤਿਆਂ 'ਤੇ ਉਹ ਪਾਣੀ ਦਾ ਛਿੜਕਾਅ ਕੀਤਿਆਂ ਕੀ ਅਸਰ ਹੋਵੇਗਾ?

ਏਸੇ ਤਰ੍ਹਾਂ ਜਾਗਤ ਜੋਤ ਪ੍ਰਮਾਤਮਾ ਦਾ ਸਿਮਰਨ ਛੱਡ ਕੇ ਹੋਰ (ਟਾਹਣੀਆਂ ਪੱਤੇ) ਦੇਵੀ-ਦੇਵਤਿਆਂ, ਭੂਤਾਂ-ਪ੍ਰੇਤਾਂ ਦੀ ਮਾਨਤਾ ਕਰਦਾ ਰਿਹਾ ਉਸ ਦਾ ਕੀ ਫਲ ਮਿਲਣਾ ਸੀ? ਉਸ ਨਾਲ ਤਾਂ ਮੂਲ ਰੂਪ ਪ੍ਰਮਾਤਮਾ ਦੀ ਖੁਸ਼ੀ ਨਸੀਬ ਨਹੀਂ ਹੋ ਸਕਦੀ ਸੀ॥ ੧੪॥ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ :

ੳ) ਕਾਹੇ ਕਉ ਪੂਜਤ ਪਾਹਨ ਕਉ ਕਛੁ ਪਾਹਨ ਮੈ ਪਰਮੇਸਰ ਨਾਹੀ॥ (੩੩ ਸਵੱਈਏ, ਪੰਨਾ ੭੧੪)

ਅ) ਪਾਇ ਪਰੌ ਪਰਮੇਸਰ ਕੇ ਜੜ! ਪਾਹਨ ਮੈ ਪਰਮੇਸਰ ਨਾਹੀ॥ ੯੯॥ (ਬਚਿਤ੍ਰ ਨਾਟਕ, ਪੰਨਾ ੪੬)

ਫੇਰ ਫ਼ੁਰਮਾਉਂਦੇ ਹਨ :

ਜੌ ਜਿਯ ਹੋਤ ਤੌ ਦੇਤ ਕਛੂ ਤੁਹਿ ਮਨ ਬਚ ਕਰਮ ਬਿਚਾਰ।। (ਹਜ਼ਾਰੇ ਸ਼ਬਦ ਪਾ: ੧੦)

**ਦੋਹਰਾ।।੧ ਜੈਸੇ ਸਾਂਚੇ ਮੈਂ ਪਰੇ ਹੋਤ ਕਨਕ ਬਹੁ ਅੰਗ।**
**੨ ਨਾਨ੍ਹਾ ਵਤ ਯੌਂ ਬ੍ਰਹਮ ਮਯ ਲੈ ਉਪਾਧਿ ਕੋ ਸੰਗਿ।। ੧੫।।**

**ਪਦ ਅਰਥ :**

ਜੈਸੇ = ਜਿਵੇਂ। ਸਾਂਚੇ = ਸੱਚਾ, ਠੱਪਾ, Mould। ਮੈਂ = ਵਿੱਚ। ਪਰੇ = ਪਿਆਂ। ਹੋਤ = ਹੁੰਦਾ। ਕਨਕ = ਸੋਨਾ। ਬਹੁ = ਬਹੁਤ। ਅੰਗ = ਤਰ੍ਹਾਂ। ਬਹੁ ਅੰਗ = ਬਹੁਤ ਤਰ੍ਹਾਂ। ਨਾਨਾ = ਕਈ। ਵਤ = ਤਰ੍ਹਾਂ। ਯੌਂ = ਇੰਜ। ਬ੍ਰਹਮ = ਪਰਮਾਤਮਾ। ਮਯ = ਰੂਪ। ਲੈ = ਲੈ ਕੇ। ਉਪਾਧਿ = ਖਿਤਾਬ, ਰੁਤਬਾ, ਵਸਤੂ ਦੇ ਬੋਧ ਕਰਾਉਣ ਦਾ ਕਾਰਨ ਜੋ ਵਸਤੂ ਤੋਂ ਵੱਖਰਾ ਹੋਵੇ, ਜਿਵੇਂ ਘਟਾਕਾਸ਼ ਨੂੰ ਘੜਾ ਪ੍ਰਗਟ ਕਰਦਾ ਹੈ ਪਰ ਅਕਾਸ਼ ਤੋਂ ਜੁਦਾ ਹੁੰਦਾ ਹੈ। ਕੋ= ਨੂੰ। ਸੰਗ= ਕਰਕੇ।

**ਅਰਥ :**

੧ ਜਿਵੇਂ ਸੱਚੇ ਵਿੱਚ ਪਿਆ ਸੋਨਾ ਕਈ ਤਰ੍ਹਾਂ ਦਾ ਬਣ ਜਾਂਦਾ ਹੈ।

੨ ਇੰਜ ਹੀ ਪ੍ਰਮਾਤਮਾ ਵਸਤੂਆਂ ਨਾਲ ਮਿਲ ਕੇ ਕਈ ਰੂਪ ਹੋ ਰਿਹਾ ਹੈ।। ੧੫।।

**ਦੋਹਰਾ।। ੧ ਮ੍ਰਿਦ ਬਿਕਾਰ ਮ੍ਰਿਦ ਮਯ ਸਕਲ, ਹਿਮ ਬਿਕਾਰ ਹਿਮ ਜਾਨਿ।**
**੨ ਤੰਤ ਬਿਕਾਰ ਸੁ ਤੰਤ ਹੀ ਯੌਂ ਆਤਮ ਜਗ ਮਾਨੁ।। ੧੬।।**

**ਪਦ ਅਰਥ :**

ਮ੍ਰਿਦ = ਮਿੱਟੀ। ਬਿਕਾਰ (ਵਿਕਾਰ) = ਬਦਲਣਾ, ਬਦਲ ਕੇ, ਹੋਰ ਸ਼ਕਲ ਵਿੱਚ ਹੋਣਾ। ਮ੍ਰਿਦ ਮਯ = ਮਿੱਟੀ ਦਾ ਰੂਪ। ਸਕਲ = ਸਾਰੇ। ਹਿਮ = ਪਾਣੀ ਤੋਂ ਬਦਲ ਕੇ ਬਰਫ਼ ਬਣ ਕੇ। ਹਿਮ = ਬਰਫ਼। ਜਾਨਿ = ਜਾਣਦੇ ਹਨ। ਤੰਤ = ਧਾਗਾ। ਬਿਕਾਰ = ਬਦਲ ਕੇ। ਸੁ = ਉਸ ਨੂੰ। ਤੰਤ ਹੀ = ਧਾਗਾ ਹੀ ਜਾਣਦੇ ਹਨ। ਯੌਂ = ਇੰਜ ਹੀ। ਆਤਮ = ਆਤਮਾ, ਭਾਵ ਪ੍ਰਮਾਤਮਾ। ਮਾਨੁ = ਮੰਨੋ।

**ਅਰਥ :**

੧ ਮਿੱਟੀ ਬਦਲ ਕੇ ਬਹੁਤ ਸਾਰੇ ਬਰਤਨ ਜਾਂ ਖਿਡੌਣੇ ਬਣ ਗਈ, ਲੇਕਿਨ ਉਹ ਸਾਰੇ ਮਿੱਟੀ ਦਾ ਰੂਪ ਹੀ ਹੁੰਦੇ ਹਨ,[1] ਪਾਣੀ ਬਦਲ ਕੇ ਬਰਫ਼ ਬਣ ਗਈ, ਪਰ ਸਿਆਣੇ ਉਸ ਨੂੰ ਪਾਣੀ ਹੀ ਜਾਣਦੇ ਹਨ।[2]

੨ ਰੂੰਈ ਬਦਲ ਕੇ ਧਾਗਾ, ਧਾਗਾ ਬਦਲ ਕੇ ਕੱਪੜਾ, ਇੰਜ ਸਾਰੇ ਸਿਆਣੇ ਮਨੁੱਖ ਕੱਪੜੇ ਵਿਚ ਧਾਗਾ ਹੀ ਵੇਖਦੇ ਹਨ, ਓਵੇਂ ਹੀ ਸਾਰੇ ਸੰਸਾਰ ਵਿਚ ਪ੍ਰਮਾਤਮਾ ਤੋਂ ਵੱਖ ਹੋ ਕੇ ਜੀਵ ਬਣ ਗਏ, ਸਾਰੇ ਜੀਵਾਂ ਵਿੱਚ ਗੁਰਮੁਖ ਜਨ ਕੇਵਲ ਪ੍ਰਮਾਤਮਾ ਦੀ ਅੰਸ਼ ਹੀ ਵੇਖਦੇ ਹਨ।[3] ੧੬।।

**ਦੋਹਰਾ।। ੧ ਦੇਖਜੋ ਰਜੁ ਮੈ ਸਰਪਤਾ ਠੂਠ ਚੋਰ ਕੇ ਭਾਇ।**
**੨ ਰਜਤ ਬਿਚਾਰਜੋ ਸੁਕਤ ਮੈ ਆਯੋ ਮਨੁ ਲਲਚਾਇ।। ੧੭।।**

---

੧ ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ।।
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ।। ੨।। (ਆਸਾ ਕਬੀਰ, ਪੰਨਾ ੪੭੯)

੨ ਓਤਿਪੋਤਿ ਸਾਗਰ ਬੂੰਦੇਰੋ। (ਸਰਬ ਲੋਹ)

੩ ਆਤਮ ਮਹਿ ਪਰਮਾਤਮ ਦੇਖੈ। (ਓਹੀ)

ਪਦ ਅਰਥ :

ਦੇਖਜੋ = ਦੇਖਿਆ। ਰਜੁ = ਰੱਸੀ। ਮੈ = ਵਿੱਚ। ਸਰਪਤਾ = ਸੱਪਪੁਣਾ, ਸੱਪ। ਠੂਠ = ਵੱਢੇ ਹੋਏ ਦਰੱਖਤ ਦਾ ਮੁੱਢ, ਡਰਾਉਣਾ। ਭਾਇ = ਭਾਂਤੀ, ਸਮਾਨ। ਰਜਤ = ਚਾਂਦੀ। ਸੁਕਤ = (ਸੰ. ਸ਼ੁਕ੍ਰਿ) ਸਿੱਪੀ। ਮੈ = ਵਿੱਚ। ਲਲਚਾਯੋ = ਲਲਚਾਇਆ, ਲਾਲਚ ਵਿੱਚ ਆ ਗਿਆ। ਬਿਚਾਰਜੋ = ਵਿਚਾਰਿਆ, ਸੋਚਿਆ।

ਅਰਥ :

੧ ਰੱਸੀ ਵਿੱਚ ਸੱਪ ਪਣਾ ਦੇਖਿਆ ਤੇ ਕੱਟੇ ਹੋਏ ਦਰੱਖਤ ਦੇ ਮੁੱਢ ਵਿਚ ਹਨੇਰੇ ਦੇ ਕਾਰਨ ਚੋਰ ਮੰਨ ਬੈਠੇ।

੨ ਸਿੱਪੀ ਵਿਚ ਚਾਂਦੀ ਸੋਚ ਕੇ ਮਨ ਵਿਚ ਲੋਭ ਆ ਗਿਆ।। ੧੭।।

**ਦੋਹਰਾ।। ੧ ਭਯੋ ਬਘੂਰਾ ਬਾਤ ਮੈ ਅਗਨਿ ਚਿਨਗ ਬਹੁ ਅੰਗ।**
**੨ ਬੀਜਹਿ ਮੈ ਤਰੁਵਰ ਜਥਾ ਜਲਨਿਧਿ ਮੱਧਿ ਤਰੰਗ।। ੧੮।।**

ਪਦ ਅਰਥ :

ਭਯੋ = ਹੋ ਗਿਆ। ਬਘੂਰਾ = ਵਾਵਰੋਲਾ। ਬਾਤ = ਹਵਾ। ਮੈ = ਰੂਪ। ਚਿਨਗ = ਚਿੰਗਾਰੀ। ਬਹੁ ਅੰਗ = ਬਹੁਤ ਤਰ੍ਹਾਂ। ਤਰੁਵਰ = ਦਰੱਖਤ, ਬ੍ਰਿਛ। ਜਥਾ = ਜਿਵੇਂ। ਜਲਨਿਧਿ = ਜਲ ਦੀ (ਨਿਧੀ) ਅਵਧੀ, ਜਲ ਦਾ ਖਜ਼ਾਨਾ, ਭੰਡਾਰ, ਸਮੁੰਦਰ। ਮੱਧਿ = ਵਿਚ। ਤਰੰਗ = ਲਹਿਰਾਂ।

ਅਰਥ :

੧ ਜਿਵੇਂ ਹਵਾ ਦੇ ਕਾਰਨ ਵਾਵਰੋਲਾ ਹੁੰਦਾ ਹੈ ਪਰ ਉਹ ਹਵਾ ਤੋਂ ਵੱਖ ਨਹੀਂ ਹੁੰਦਾ; ਅੱਗ ਤੋਂ ਅਨੇਕਾਂ ਚਿੰਗਾਰੀਆਂ ਉੱਠਦੀਆਂ ਹਨ ਪਰ ਉਹ ਅੱਗ ਤੋਂ ਵੱਖਰੀਆਂ ਨਹੀਂ ਹੁੰਦੀਆਂ।

੨ ਬੀਜ ਵਿਚ ਜਿਵੇਂ ਦਰੱਖਤ ਹੁੰਦਾ ਹੈ ਪਰ ਬੀਜ ਤੋਂ ਵੱਖ ਨਹੀਂ ਹੁੰਦਾ, ਇਸੇ ਤਰ੍ਹਾਂ ਸਮੁੰਦਰ ਵਿੱਚੋਂ ਹਵਾ ਦੇ ਕਾਰਨ ਅਨੇਕਾਂ ਲਹਿਰਾਂ ਉੱਠਦੀਆਂ ਹਨ ਪਰ ਸਮੁੰਦਰ ਤੋਂ ਵੱਖਰੀਆਂ ਨਹੀਂ ਹੁੰਦੀਆਂ।

> ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ
> ਨਿਆਰੇ ਨਿਆਰੇ ਹੁਇ ਕੈ ਫੇਰਿ ਆਗ ਮੈ ਮਿਲਾਹਗੇ।। (ਅਕਾਲ ਉਸਤਤ, ਪੰਨਾ ੧੯)

**ਦੋਹਰਾ।। ੧ ਮਿਸਰੀ ਕੀ ਤੂੰਬੀ ਰਚੀ ਰੰਗ ਰੂਪ ਤਾ ਆਹਿ।**
**੨ ਖਾਨ ਲਗਜੋ ਜਬ ਭਰਮੁ ਤਜਿ ਸੋ ਤਬ ਕਰਵੀ ਨਾਹਿ।। ੧੯।।**

ਪਦ ਅਰਥ :

ਤੂੰਬੀ = ਕੱਦੂ ਦੀ ਜਾਤਿ ਦਾ ਇਕ ਫਲ, ਅੱਲ, ਕੌੜ ਤੁੰਮਾ। ਮਿਸਰੀ = ਕੁੱਜੇ ਦੀ ਮਿਠਾਈ, ਕੁਜੇ ਵਿਚ ਜਮਾਇਆ ਸਾਫ ਖੰਡ ਦਾ ਪਿੰਡ। ਸਭ ਤੋਂ ਪਹਿਲਾ ਇਹ ਮਿਸਰ ਦੇਸ਼ ਵਿਚ ਬਣੀ, ਇਸ ਲਈ ਇਹਦਾ ਨਾਂ ਮਿਸ਼ਰੀ ਪ੍ਰਸਿੱਧ ਹੋਇਆ। ਰਚੀ = ਬਣਾਈ। ਰੂਪ = ਅਕਾਰ, ਬਣਤਰ। ਤਾ = ਉਸ ਵਰਗੀ। ਆਹਿ = ਹੈ। ਖਾਨ ਲਗਜੋ = ਖਾਣ ਲੱਗਾ। ਜਦ = ਜਦੋਂ। ਭਰਮ ਤਜਿ = ਤੂੰਬੀ ਦਾ ਭੁਲੇਖਾ ਛੱਡ ਕੇ। ਸੋ = ਉਹ। ਕਰਵੀ = ਕੌੜੀ। ਤਬ = ਤਦੋਂ, ਉਸ ਵੇਲੇ।

ਅਰਥ :

੧ ਕਿਸੇ ਨੇ ਮਿਸ਼ਰੀ ਦੀ ਤੂੰਬੀ ਬਣਾਈ, ਰੰਗ ਰੂਪ ਤੇ ਅਕਾਰ ਵੀ ਉਸੇ ਤਰ੍ਹਾਂ ਬਣਾ ਦਿੱਤਾ।

੨ ਜਦੋਂ ਤੂੰਬੀ ਦਾ ਭੁਲੇਖਾ ਛੱਡ ਕੇ ਖਾਣ ਲੱਗਾ ਤਾਂ ਉਹ ਉਸ ਵੇਲੇ ਕੌੜੀ ਨਾ ਲੱਗੀ।। ੧੯।।

**ਦੋਹਰਾ।। ੧ ਪਾਵਕ ਮੈ ਦੀਪਕ ਘਨੇ ਨਭ ਮੈ ਘਟ ਮਠ ਨਾਮ।**
**੨ ਨੀਰ ਮਾਝ ਓਰਾ ਭਏ ਯੌਂ ਜਗ ਆਤਮ ਰਾਮ।। ੨੦।।**

**ਪਦ ਅਰਥ :**

ਪਾਵਕ = ਅੱਗ। ਮੈ = ਵਿਚ। ਦੀਪਕ = ਦੀਵੇ। ਘਨੇ = ਬਹੁਤੇ। ਨਭ = ਅਕਾਸ਼। ਮੈ = ਵਿਚ। ਘਟ = ਘੜਾ। ਮਠ = ਮਠਾ, ਮਕਾਨ। ਨੀਰ = ਪਾਣੀ। ਮਾਝ = ਵਿਚ। ਓਗਾ = ਗੜੇ, ਬਰਫ। ਭਏ = ਹੋ ਗਏ। ਜਗਿ = ਜਗਤ ਵਿਚ।

**ਅਰਥ :**

੧ ਜਿਵੇਂ ਅੱਗ ਵਿਚ ਬਹੁਤ ਦੀਵੇ ਜਗਾਉਣ ਦੀ ਸਮਰੱਥਾ ਹੁੰਦੀ ਹੈ, ਅਕਾਸ਼ ਘੜੇ ਵਿਚ ਦਿੱਸੇ ਤਾਂ ਘਟਾਕਾਸ਼, ਮਕਾਨ ਵਿਚ ਅਕਾਸ਼ ਹੋਵੇ (ਪੁਲਾੜ-ਖਾਲੀ ਸੁਨਜ) ਤਾਂ ਉਸ ਦਾ ਨਾਂ ਮਠਾਕਾਸ਼ ਪੈ ਜਾਂਦਾ ਹੈ।

੨ ਪਾਣੀ ਵਿਚ ਬਰਫ ਦੇ ਗੜੇ ਹੁੰਦੇ ਹਨ, ਇਸੇ ਤਰ੍ਹਾਂ ਸਾਰੇ ਸੰਸਾਰ ਵਿਚ ਆਤਮ ਰਾਮ ਸੰਪੂਰਨ ਹੈ। ੨੦।

## ਦੋਹਰਾ।। ੧ ਸਤਿ ਕਹੌਂ ਤੋ ਹੈ ਨਹੀਂ ਮਿਥਜਾ ਕਹੌਂ ਤੋ ਆਹਿ।
## ੨ ਕਹਿ ਅਨਾਥ ਅਚਰਜ ਮਹਾਂ ਅਕਹਿ ਕਹੀਐ ਕਾਹਿ।। ੨੧।।

**ਪਦ ਅਰਥ :**

ਸਤਿ = ਸੱਚਾ। ਕਹੌਂ = ਆਖਾਂ। ਤੋ = ਤਾਂ। ਹੈ ਨਹੀਂ = ਕੁਝ ਵੀ ਸਲਾਮਤ ਨਹੀਂ, ਨਾਸ਼ਮਾਨ ਹੈ। ਮਿਥਜਾ = ਝੂਠਾ, ਨਾਸ਼ਵੰਤ। ਕਹੌਂ = ਆਖਾਂ। ਤੋ = ਤਾਂ। ਆਹਿ = ਹੈ, ਪ੍ਰਤੀਤ ਹੁੰਦਾ ਹੈ। ਕਹਿ ਅਨਾਥ = ਅਨਾਥ ਕਵੀ ਕਹਿੰਦਾ ਹੈ। ਅਚਰਜ ਮਹਾਂ = ਬੜੀ ਹੈਰਾਨਗੀ ਹੈ। ਅਕਹਿ = ਅਕੱਥ, ਕਥਨ ਰਹਿਤ, ਬਿਆਨ ਨਹੀਂ ਕੀਤਾ ਜਾ ਸਕਦਾ। ਕਹੀਐ = ਆਖੀਏ। ਕਾਹਿ = ਕਿਸ ਤਰ੍ਹਾਂ, ਕਿਵੇਂ ?

**ਅਰਥ :**

੧ ਜੇਕਰ ਸੰਸਾਰ ਨੂੰ ਸੱਚ ਕਹਿੰਦੇ ਹਾਂ ਤਾਂ ਇਹ ਸਥਾਈ ਰੂਪ ਦਿਸ ਨਹੀਂ ਰਿਹਾ, ਜੇ ਝੂਠਾ ਕਹਿੰਦੇ ਹਾਂ ਤਾਂ ਸਭ ਕੁਝ ਦਿਸ ਰਿਹਾ ਹੈ। ਦਰਅਸਲ ਸੰਸਾਰ ਤਿੰਨਾਂ ਸਮਿਆਂ ਵਿਚ ਅਸੱਤ ਹੈ। ਨਾ ਪਹਿਲਾਂ ਸੀ, ਨਾ ਹੁਣ ਹੈ, ਨਾ ਅੱਗੇ ਨੂੰ ਹੋਵੇਗਾ।

੨ ਅਨਾਥ ਕਵੀ ਜੀ ਕਹਿੰਦੇ ਹਨ ਕਿ ਇਹ ਗੱਲ ਬੜੀ ਹੈਰਾਨਕੁਨ ਹੈ। ਇਸ ਬਾਰੇ ਕੁਝ ਵੀ ਆਖਿਆ ਨਹੀਂ ਜਾਂਦਾ। ਸੱਚਾ ਕਿਵੇਂ ਆਖੀਏ ਕਿਉਂਕਿ ਸਭ ਕੋਈ ਤੁਰਦਾ ਜਾ ਰਿਹਾ ਹੈ ਅਤੇ ਝੂਠਾ ਵੀ ਆਖਿਆ ਨਹੀਂ ਜਾਂਦਾ ਕਿਉਂਕਿ ਸਭ ਕੁਝ ਸੱਚ ਦਿਸ ਰਿਹਾ ਹੈ।

ੳ) ਰਾਮੁ ਗਇਓ ਰਾਵਨੁ ਗਇਓ ਜਾ ਕਉ ਬਹੁ ਪਰਵਾਰੁ।।

(ਸਲੋਕ ਮ: ੯, ਪੰਨਾ ੧੪੨੯)

ਅ) ਐਸੋ ਇਹੁ ਸੰਸਾਰੁ ਪੇਖਨਾ ਰਹਨੁ ਨ ਕੋਊ ਪਈਹੈ ਰੇ।।

(ਬਿਲਾਵਲੁ ਕਬੀਰ, ਪੰਨਾ ੮੫੫)

ੲ) ਇਹੁ ਜਗੁ ਧੂਏ ਕਾ ਪਹਾਰ ਤੈ ਸਾਚਾ ਮਾਨਿਆ ਕਿਹ ਬਿਚਾਰਿ।।

(ਸਲੋਕ ਮ: ੯, ਪੰਨਾ ੧੧੮੭)

ਸ) ਆਵਨ ਜਾਨੁ ਇਕੁ ਖੇਲੁ ਬਨਾਇਆ।।

(ਗਉੜੀ ਸੁਖਮਨੀ ਮ: ੫, ਪੰਨਾ ੨੯੪)

ਹ) ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ।।

(ਸਲੋਕ ਮ: ੯, ਪੰਨਾ ੧੪੨੯)

*ਇਤਿ ਸ੍ਰੀ ਬਿਚਾਰਮਾਲਾ ਉਪਦੇਸ਼ ਪੰਚਮੋ ਬਿਸ੍ਰਾਮ।। ੫।।*

# ਛੇਵਾਂ ਬਿਸ੍ਰਾਮ

ਇਸ ਛੇਵੇਂ ਅਧਿਆਇ ਵਿਚ ਸੰਸਾਰ ਦੀ ਅਨਿੱਤਤਾ ਦਾ ਵਰਣਨ ਕਰਦੇ ਹਨ —

ਸਿੱਖ ਬਚਨ : ਸਿੱਖ ਵਲੋਂ ਗੁਰੂ ਅੱਗੇ ਸਨਿਮਰ ਬੇਨਤੀ ਹੈ —

**ਦੋਹਰਾ।। ੧ ਭੋ ਭਗਵਨ ਮੋ ਮਨਿ ਭਯੋ ਸੰਸੈ ਦੇਹੁ ਨਿਵਾਰਿ।**

**੨ ਜਗੁ ਮਿਥਜਾ ਕਿਹਿ ਬਿਧਿ ਕਹਜੋ ਮੋ ਪ੍ਰਤਿ ਕਹੋ ਬਿਚਾਰਿ।। ੧।।**

*ਪਦ ਅਰਥ :*

ਭੋ = ਹੇ। ਭਗਵਨ = ਗੁਰੂ ਜੀ। ਮੋ = ਮੇਰੇ। ਮਨਿ = ਮਨ ਵਿਚ, ਦਿਲ ਵਿਚ। ਭਯੋ = ਹੋ ਗਿਆ। ਸੰਸੈ = ਸੰਸਾ, ਸ਼ੱਕ। ਨਿਵਾਰਿ = ਨਵਿਰਤ ਕਰ ਦਿਓ। ਜਗੁ = ਸੰਸਾਰ। ਮਿਥਜਾ = ਝੂਠਾ, ਅਸੱਤ। ਕਿਹਿ = ਕਿਸ। ਬਿਧਿ = ਤਰੀਕੇ, ਢੰਗ ਨਾਲ। ਕਹਜੋ = ਆਖਿਆ। ਮੋ = ਮੇਰੇ। ਪ੍ਰਤਿ = ਤਾਈਂ, ਨੂੰ। ਮੋ ਪ੍ਰਤਿ = ਮੈਨੂੰ। ਕਹੋ = ਆਖੋ। ਬਿਚਾਰਿ = ਵਿਚਾਰ ਕੇ, ਸੋਚ ਕੇ।

*ਅਰਥ :*

੧ ਹੇ ਗੁਰੂ ਜੀ ! ਮੇਰੇ ਮਨ ਵਿਚ ਇਹ ਸ਼ੱਕ ਹੋ ਗਿਆ, ਤੁਸੀਂ ਕਿਰਪਾ ਕਰਕੇ ਨਵਿਰਤ ਕਰ ਦਿਓ। ਕਿ

੨ ਜਗਤ ਨੂੰ ਕਿਸ ਢੰਗ ਨਾਲ ਝੂਠਾ ਆਖਿਆ ਹੈ ? ਇਹ ਮੈਨੂੰ ਸਮਝਾ ਕੇ ਦੱਸੋ।। ੧।।

ਸ੍ਰੀ ਗੁਰੋਵਾਚ : ਗੁਰੁਦੇਵ ਸੁਭਾਇਮਾਨ ਮੁੱਖ ਤੋਂ ਸੰਸਾਰ ਨੂੰ ਝੂਠਾ ਦਸਦੇ ਹਨ :

**ਦੋਹਰਾ।। ੧ ਸੀਤਲ ਜਲ ਮ੍ਰਿਗਤ੍ਰਿਸਨ ਕੋ ਗਗਨ ਕਮਲ ਕੀ ਬਾਸ।**

**੨ ਸੁੰਦਰ ਅਤਿ ਬੰਧਜਾ ਸੁਵਨ ਐਸੋ ਜਗਤ ਪ੍ਰਕਾਸ।। ੨।।**

*ਪਦ ਅਰਥ :*

ਸੀਤਲ = ਠੰਡਾ। ਜਲ = ਪਾਣੀ। ਮ੍ਰਿਗ ਤ੍ਰਿਸਨ = ਰੇਤਲੇ ਅਸਥਾਨਾਂ ਵਿਚ ਜਦ ਸੂਰਜ ਦੀਆਂ ਸਿੱਧੀਆਂ ਕਿਰਣਾਂ ਪੈਂਦੀਆਂ ਹਨ, ਤਦ ਰੇਤ ਦੀ ਚਮਕ ਅਰ ਅਬਖਰਾਤ ਦੀਆਂ ਲਹਿਰਾਂ ਨੇਤਰਾਂ ਨੂੰ ਜਲ ਭਰੀ ਝੀਲ ਭਾਸਣ ਲੱਗ ਜਾਂਦੀ ਹੈ। ਜਿਉਂ-ਜਿਉਂ ਪਿਆਸੇ ਆਦਮੀ ਜਾਂ ਮ੍ਰਿਗ ਆਦਿਕ ਜੀਵ ਉਸ ਵੱਲ ਜਾਂਦੇ ਹਨ ਤਿਉਂ-ਤਿਉਂ ਜਲ ਦੂਰ ਪ੍ਰਤੀਤ ਹੁੰਦਾ ਹੈ, ਅੰਤ ਨੂੰ ਸੂਰਜ ਦੀਆਂ ਕਿਰਣਾਂ ਢਲ ਕੇ ਤਿਰਛੀਆਂ ਹੋ ਜਾਂਦੀਆਂ ਹਨ ਅਰ ਜਲ ਦੀ ਥਾਂ ਸਾਫ਼ ਥਲ ਪ੍ਰਤੀਤ ਹੋਣ ਲੱਗਦਾ ਹੈ। ਵਿਦਵਾਨਾਂ ਨੇ ਸੰਸਾਰ ਦੇ ਥੋੜ੍ਹੇ ਚਿਰੇ ਪਦਾਰਥਾਂ, ਮਾਇਆ ਦੇ ਭੋਗ-ਵਿਲਾਸਾਂ ਨੂੰ ਮ੍ਰਿਗ-ਤ੍ਰਿਸ਼ਨਾ ਦਾ ਦ੍ਰਿਸ਼ਟਾਂਤ ਦਿੱਤਾ ਹੈ। ਕੋ = ਦਾ। ਗਗਨ = ਅਕਾਸ਼। ਕੀ = ਦੀ। ਬਾਸ = ਸੁਗੰਧੀ। ਅਤਿ = ਬਹੁਤ। ਬੰਧਜਾ = ਬਾਂਝ ਇਸਤਰੀ, ਜਿਸ ਦੇ ਸੰਤਾਨ ਪੈਦਾ ਨਹੀਂ ਹੁੰਦੀ, ਸੰਢ। ਸੁਵਨ = ਪੁੱਤਰ। ਐਸੋ = ਇੰਜ। ਪ੍ਰਕਾਸ = ਦਿਸਦਾ ਹੈ।

*ਅਰਥ :*

੧ (ਜਿਵੇਂ ਕੋਈ ਆਖੇ ਕਿ) ਮ੍ਰਿਗ-ਤ੍ਰਿਸ਼ਨਾ ਦਾ ਪਾਣੀ ਬਹੁਤ ਠੰਡਾ ਹੈ, ਅਕਾਸ਼ (ਵਿਚ ਖਿੜੇ) ਕੌਲ (ਫੁੱਲਾਂ) ਦੀ (ਬੜੀ) ਸੁਗੰਧੀ (ਆ ਰਹੀ ਹੈ)

੨ ਸੰਢ ਇਸਤਰੀ ਦਾ ਪੁੱਤਰ ਬੜਾ ਸੋਹਣਾ ਹੈ, ਇੰਜ ਹੀ ਜਗਤ ਅਸਥਾਈ ਰੂਪ ਵਿਚ ਦਿਸਦਾ ਹੈ।। ੨।।

ਅਰਥਾਤ : ਮ੍ਰਿਗ-ਤ੍ਰਿਸਨਾ ਦਾ ਪਾਣੀ, ਅਕਾਸ਼ ਦੇ ਫੁੱਲ, ਬਾਂਝ ਇਸਤਰੀ ਦਾ ਪੁੱਤਰ ਜਿਵੇਂ ਕਦੇ ਹੁੰਦਾ ਹੀ ਨਹੀਂ, ਸਿਰਫ ਕਲਪਨਾ ਹੈ, ਇੰਜ ਸੰਸਾਰ ਤਿੰਨੋਂ ਸਮੇਂ ਅਸੱਤ ਹੈ।

## ਦੋਹਰਾ।। ੧ ਜਿਉਂ ਨਭ ਮੈ ਕਲਪੀ ਘਨੀ ਪੁਤਰੀ ਬਿਬਿਧਿ ਅਨੇਕ।
## ੨ ਕਰਤ ਜੁਧ ਅਤਿ ਕ੍ਰੁਧ ਜੁਤ ਐਸੋ ਜਗਤ ਬਿਬੇਕ।। ੩।।

ਪਦ ਅਰਥ :

ਜਿਉਂ = ਜਿਵੇਂ। ਨਭ = ਅਕਾਸ਼। ਮੈ = ਵਿਚ। ਕਲਪੀ = ਸੋਚੀ ਹੋਈ, ਖਿਆਲੀ ਦੁਨੀਆਂ। ਘਨੀ = ਬਹੁਤੀ। ਪੁਤਰੀ = ਪੁਤਲੀਆਂ। ਬਿਬਿਧਿ = ਕਈ ਤਰ੍ਹਾਂ। ਅਨੇਕ = ਬੇਅੰਤ। ਕਰਤ = ਕਰਦੀਆਂ। ਕ੍ਰੁਧ = ਕ੍ਰੋਧ, ਗੁੱਸਾ। ਜੁਤ = ਸਹਿਤ, ਸਮੇਤ, ਨਾਲ। ਬਿਬੇਕ = ਵਿਚਾਰ।

ਅਰਥ :

੧ ਜਿਵੇਂ ਅਕਾਸ਼ ਵਿਚ ਬੱਦਲਾਂ ਦੀਆਂ ਕਈ ਤਰ੍ਹਾਂ ਦੀਆਂ ਬਹੁਤ ਸਾਰੀਆਂ ਪੁਤਲੀਆਂ ਖਿਆਲੀਆਂ ਜਾਂਦੀਆਂ ਹਨ।

੨ ਇੰਜ ਜਾਪਦਾ ਹੈ ਕਿ ਉਹ ਬੜੀਆਂ ਗੁੱਸੇ ਨਾਲ ਲੜਾਈ ਕਰਦੀਆਂ ਹਨ, ਕੁਝ ਏਸੇ ਤਰ੍ਹਾਂ ਸੰਸਾਰ ਦਾ ਵਿਚਾਰ ਹੈ।। ੩।।

## ਦੋਹਰਾ।। ੧ ਅਨਾਥ ਸ੍ਵਪਨ ਕਾਹੂ ਨਰਹ ਦਿਸਨ ਬਿਖੈ ਭ੍ਰਮੁ ਹੋਇ।
## ੨ ਪੂਰਬ ਤਜਿ ਪਸਚਮਿ ਗਯੋ ਤਿਹ ਬਿਖਾਦ ਜਗੁ ਸੋਇ।। ੪।।

ਪਦ ਅਰਥ :

ਅਨਾਥ = ਕਵੀ ਦਾ ਨਾਂ ਹੈ। ਸ੍ਵਪਨ = ਸੁਪਨੇ ਵਿਚ। ਕਾਹੂ = ਕਿਸੇ। ਨਰਹ = ਮਨੁੱਖ ਨੂੰ। ਦਿਸਨ = ਦਿਸ਼ਾ। ਭ੍ਰਮੁ = ਭੁਲੇਖਾ। ਪੂਰਬ = ਚੜ੍ਹਦਾ, ਜਿਸ ਪਾਸੇ ਸੂਰਜ ਚੜ੍ਹਦਾ ਹੈ। ਤਜਿ = ਛੱਡ ਕੇ। ਪਸਚਮਿ = ਪੱਛਮ ਵੱਲ, ਜਿੱਧਰ ਸੂਰਜ ਡੁੱਬਦਾ ਹੈ। ਤਿਹ = ਉਸ। ਬਿਖਾਦ = ਦੁੱਖ, ਕਲੇਸ਼। ਜਗੁ = ਜੀਵ। ਸੋਇ = ਉਸ।

ਅਰਥ :

੧ ਅਨਾਥ ਕਵੀ ਜੀ ਕਹਿੰਦੇ ਹਨ ਕਿ ਕੋਈ ਮਨੁੱਖ ਸੁਪਨੇ ਵਿਚ ਸਫਰ ਵਿਚ ਚੱਲ ਪਿਆ ਤੇ ਉਸ ਨੂੰ ਦਿਸ਼ਾ ਭਰਮ ਹੋ ਗਿਆ, ਰਸਤੇ ਦਾ ਭੁਲੇਖਾ ਖਾ ਕੇ ਉਲਟ ਹੋ ਗਿਆ।

੨ ਚੜ੍ਹਦਾ ਪਾਸਾ ਛੱਡ ਲਹਿੰਦੇ ਵੱਲ ਚਲਾ ਗਿਆ। ਕਾਫੀ ਰਸਤਾ ਜਾਣ ਤੋਂ ਬਾਅਦ ਪਤਾ ਲੱਗਾ ਕਿ ਮੈਂ ਤਾਂ ਉਲਟ ਰਸਤੇ ਆ ਗਿਆ ਹਾਂ। ਉਹ ਜੀਵ ਬੜਾ ਦੁਖੀ ਹੋਇਆ। ਇੰਜ ਹੀ ਸੰਸਾਰ ਦੀ ਹਾਲਤ ਹੈ। ਸੰਸਾਰ ਵੀ ਇਕ ਸੁਪਨਾ ਹੈ। ਇਹਦੇ ਵਿਚ ਮਨੁੱਖ ਭੁੱਲਿਆ ਫਿਰਦਾ ਹੈ। ਸਿਵਾਏ ਕਲਪਨਾ ਤੋਂ ਕੁਝ ਵੀ ਪੱਲੇ ਨਹੀਂ ਪੈਂਦਾ। ਇਹ ਮਨੁੱਖ ਰੱਬ ਵਾਲਾ ਪਾਸਾ ਛੱਡ ਕੇ ਉਲਟ ਰਸਤੇ ਸੰਸਾਰ ਵੱਲ ਤੁਰ ਪੈਂਦਾ ਹੈ ਅਖੀਰ ਨੂੰ ਪਛਤਾਉਂਦਾ ਹੈ।। ੪।।

## ਦੋਹਰਾ।। ੧ ਰਵਿ ਕੀ ਰਸਮਿ ਸਮੇਟਿ ਕੈ ਕਰੀ ਗੂੰਥ ਰੁਚ ਮਾਲ।
## ੨ ਪਹਿਰੈ ਬੰਧਿਆ ਕੋ ਸੁਵਨ ਸੋਭਾ ਬਨੀ ਬਿਸਾਲ।। ੫।।

ਪਦ ਅਰਥ :

ਰਵਿ = ਸੂਰਜ। ਕੀ = ਦੀ। ਰਸਮਿ = ਕਿਰਣ। ਸਮੇਟਿ ਕੈ = ਇਕੱਠੀਆਂ ਕਰਕੇ। ਕਰੀ = ਕੀਤੀ। ਗੂੰਥ = ਗੰਢ ਲਈ, ਜੋੜ ਲਈ, ਬਣਾ ਲਈ। ਰੁਚ = ਸੁੰਦਰ, ਸੋਹਣੀ। ਮਾਲ = ਮਾਲਾ। ਪਹਿਰੈ = ਪਹਿਰਦਾ ਹੈ। ਬੰਧਿਆ = ਬਾਂਝ ਇਸਤਰੀ। ਕੋ = ਦਾ। ਸੁਵਨ = (ਸੰ. ਸ਼ੂਨੁ) ਪੁੱਤਰ।

ਸੋਭਾ = ਫੱਬਤ। ਬਿਸਾਲ = ਬਹੁਤੀ।

**ਅਰਥ :**

੧ ਜਿਵੇਂ ਕੋਈ ਆਖੇ ਕਿ ਸੂਰਜ ਦੀਆਂ ਕਿਰਣਾਂ ਇਕੱਠੀਆਂ ਕਰਕੇ ਉਨ੍ਹਾਂ ਦੀ ਬੜੀ ਸੋਹਣੀ ਮਾਲਾ ਬਣਾ ਲਈਏ।
੨ ਉਸ ਮਾਲਾ ਨੂੰ ਸੰਢ ਇਸਤਰੀ ਦੇ ਪੁੱਤਰ ਨੇ ਪਾ ਲਿਆ ਤੇ ਉਹਦੇ ਗਲ ਵਿਚ ਪਈ ਮਾਲਾ ਬੜੀ ਫੱਬ ਰਹੀ ਹੈ॥੫॥

## ਦੋਹਰਾ॥ ੧ ਸਸੇ ਸੀਂਗ ਕੇ ਧਨੁਖ ਕਰਿ ਗਗਨਿ ਪੁਰਖ ਲੀਏ ਜਾਹਿ।
## ੨ ਦੇਖਿ ਮਾਲ ਲਾਲਚ ਲਗਜੋ ਪੁਨਿ ਪੁਨਿ ਮਾਂਗਤ ਤਾਹਿ॥੬॥

**ਪਦ ਅਰਥ :**

ਸਸੇ = ਸਹੇ ਦੇ, ਖਰਗੋਸ਼ ਦੇ। ਸੀਂਗ = ਸਿੰਗ। ਕੇ = ਦਾ। ਕਰਿ = ਕਰਕੇ। ਗਗਨਿ = ਅਕਾਸ਼ ਵਿੱਚ। ਲੀਏ ਜਾਹਿ = ਲੈ ਕੇ ਜਾ ਰਿਹਾ ਸੀ। ਦੇਖਿ = ਦੇਖ ਕੇ। ਮਾਲ = ਮਾਲਾ। ਲਾਲਚ = ਲੋਭ। ਲਗਜੋ = ਲੱਗ ਗਿਆ। ਪੁਨਿ ਪੁਨਿ = ਮੁੜ-ਮੁੜ। ਮਾਂਗਤ = ਮੰਗਦਾ। ਤਾਹਿ = ਉਸ ਨੂੰ।

**ਅਰਥ :**

੧ (ਇਕ ਹੋਰ ਮਨੁੱਖ) ਸਹੇ ਦੇ ਸਿੰਗਾਂ ਦਾ ਤੀਰ ਕਮਾਨ ਬਣਾ ਕੇ ਅਸਮਾਨ ਵਿੱਚ (ਸ਼ਿਕਾਰ) ਲਈ ਜਾ ਰਿਹਾ ਸੀ।
੨ (ਬਾਂਝ ਇਸਤਰੀ ਦੇ ਪੁੱਤਰ ਦੇ ਗਲ ਪਈ) ਮਾਲਾ ਦੇਖ ਉਸ ਦੇ ਦਿਲ 'ਚ ਲੋਭ ਆ ਗਿਆ ਤੇ ਬਾਰ-ਬਾਰ ਉਸ ਤੋਂ (ਉਹ ਮਾਲਾ) ਮੰਗਦਾ ਹੈ॥੬॥

## ਦੋਹਰਾ॥ ੧ ਵਹ ਮਾਂਗਤ ਵਹ ਦੇਤ ਨਹਿ ਬਢੀ ਪਰਸਪਰ ਰਾਰਿ।
## ੨ ਨਾ ਕਛੁ ਭਯੋ ਨ ਹੈ ਕਛੁ ਐਸੋ ਜਗਤ ਬਿਚਾਰਿ॥੭॥

**ਪਦ ਅਰਥ :**

ਵਹ = ਉਹ (ਰਾਹੀ, ਅਕਾਸ਼ ਦਾ ਪਾਂਧੀ)। ਮਾਂਗਤ = ਮੰਗਦਾ ਹੈ। ਦੇਤ ਨਹਿ = ਦੇਂਦਾ ਨਹੀਂ। ਬਢੀ = ਵਧ ਗਈ। ਪਰਸਪਰ = ਆਪਸ ਵਿੱਚ, ਆਪੋ ਵਿੱਚ। ਰਾਰਿ = ਝਗੜਾ, ਲੜਾਈ। ਭਯੋ = ਹੋਇਆ। ਐਸੋ = ਏਸੇ ਤਰ੍ਹਾਂ। ਬਿਚਾਰਿ = ਬਿਚਾਰੋ।

**ਅਰਥ :**

੧ ਉਹ (ਦੂਜਾ ਅਕਾਸ਼ਚਾਰੀ ਮਨੁੱਖ ਮਾਲਾਂ) ਮੰਗਦਾ ਹੈ (ਪਰ) ਉਹ (ਬਾਂਝ ਇਸਤਰੀ ਦਾ ਪੁੱਤਰ, ਮਾਲਾ) ਦੇਂਦਾ ਨਹੀਂ, ਇਉਂ ਆਪੋ ਵਿੱਚ ਝਗੜਾ ਵਧ ਗਿਆ।
੨ ਨਾ ਝਗੜਾ ਹੋਇਆ, ਨਾ ਕੋਈ ਮਾਲਾ ਹੈ—ਇੰਜ ਹੀ ਜਗਤ ਦਾ ਵਿਚਾਰ ਕਰੋ। ਨਾ ਜਗਤ ਪਹਿਲਾਂ ਸੀ, ਨਾ ਹੁਣ ਹੈ, ਨਾ ਅੱਗੇ (ਭਵਿੱਖ ਵਿੱਚ) ਹੋਵੇਗਾ॥੭॥

## ਦੋਹਰਾ॥ ੧ ਗਗਨ ਸਿੰਧ ਕੀ ਲਹਰਿ ਲੈ ਆਨਿ ਬਨਾਯੋ ਧਾਮ।
## ੨ ਐਸੋ ਪੂਰਨ ਬ੍ਰਹਮ ਮੈ ਦੇਖਿ ਜਗਤ ਅਭਿਰਾਮ॥੮॥

**ਪਦ ਅਰਥ :**

ਗਗਨ = ਅਕਾਸ਼, ਆਸਮਾਨ। ਸਿੰਧ = ਸਮੁੰਦਰ। ਲਹਰਿ = ਤਰੰਗਾਂ ਰੂਪ ਇੱਟਾਂ। ਲੈ = ਲੈ ਕੇ। ਆਨਿ = ਆਣ ਕੇ। ਧਾਮ = ਘਰ। ਦੇਖਿ = ਦੇਖਿਆ। ਅਭਿਰਾਮ = ਸੁੰਦਰ, ਸੋਹਣਾ, ਖੂਬਸੂਰਤ।

**ਅਰਥ :**

੧ ਜਿਵੇਂ ਕੋਈ ਸਮੁੰਦਰ ਦੀਆਂ ਲਹਿਰਾਂ ਰੂਪ ਇੱਟਾਂ ਲੈ ਕੇ ਅਕਾਸ਼ ਵਿੱਚ ਘਰ ਬਣਾ ਲਵੇ।

੨ ਇੰਜ ਹੀ ਪੂਰਨ ਪ੍ਰਮਾਤਮਾ ਵਿੱਚ ਖੂਬਸੂਰਤ ਸੰਸਾਰ ਦੇਖਿਆ ਜਾਂਦਾ ਹੈ।। ੮।।

**ਦੋਹਰਾ।। ੧ ਮ੍ਰਿਗਤ੍ਰਿਸਨਾ[1] ਕੋ ਨੀਰ ਲੈ ਸੀਂਚਜੋ ਨਭ ਅੰਭੋਜ।**
**੨ ਤਾ ਸੁਗੰਧ ਆਈ[2] ਸਰਸ ਆਹਿ ਜਗਤ ਯਹ ਖੋਜ।। ੯।।**

**ਪਦ ਅਰਥ :**

ਕੋ = ਦਾ। ਨੀਰ = ਪਾਣੀ। ਸੀਂਚਜੋ = ਸਿੰਜਿਆ, ਪਾਣੀ ਲਾਇਆ। ਨਭ = ਆਸਮਾਨ। ਅੰਭੋਜ (ਅੰਭ) (ਸੰ. अम्भोज) = ਪਾਣੀ ਤੋਂ ਪੈਦਾ ਹੋਣ ਵਾਲਾ ਕਮਲ ਫੁੱਲ। ਤਾ = ਉਨ੍ਹਾਂ ਦੀ। ਸਰਸ = ਬੜੀ, ਬਹੁਤ, ਅਧਿਕ। ਆਹਿ = ਹੈ। ਯਹ = ਇਹ। ਖੋਜ = ਵਿਚਾਰ।

**ਅਰਥ :**

੧ ਮ੍ਰਿਗ-ਤ੍ਰਿਸ਼ਨਾ ਦਾ ਪਾਣੀ ਲੈ ਕੇ ਅਕਾਸ਼ ਵਿੱਚ ਕਮਲ ਫੁੱਲਾਂ (ਦੀ ਬਗੀਚੀ) ਨੂੰ ਲਾ ਦਿੱਤਾ।

੨ ਉਨ੍ਹਾਂ (ਅਕਾਸ਼ ਵਿੱਚ ਖਿੜੇ ਕੌਲ ਫੁੱਲਾਂ) ਦੀ ਬੜੀ ਖੁਸ਼ਬੋ ਆ ਰਹੀ ਹੈ। ਜਿਵੇਂ ਇਕ ਕਲਪਿਤ ਮ੍ਰਿਗ-ਤ੍ਰਿਸ਼ਨਾ ਦਾ ਪਾਣੀ, ਅਕਾਸ਼ ਵਿੱਚ ਕੌਲ ਫੁੱਲਾਂ ਦੀ ਸੁਗੰਧੀ ਸਰਾਸਰ ਝੂਠ ਹੈ, ਇੰਜ ਹੀ ਸੰਸਾਰ ਦੀ ਵਿਚਾਰ ਹੈ।। ੯।।

**ਸੇਵਕ ਵਲੋਂ ਅਰਜ਼ :**

**ਦੋਹਰਾ।। ੧ ਜਗਤ ਜਗਤ ਸਭੁ ਕੋ ਕਹੈ ਅਰੁ ਪੁਨਿ ਦੇਖੀਐ ਨੈਨ।**
**੨ ਸੋ ਮਿਥਜਾ ਕਿਹ ਬਿਧਿ ਕਹੌਂ ਆਰਤ ਜਨ ਸੁਖ ਦੈਨ।। ੧੦।।**

**ਪਦ ਅਰਥ :**

ਸਭੁ ਕੋ = ਸਭ ਕੋਈ, ਹਰ ਇਕ। ਕਹੈ = ਕਹਿੰਦਾ ਹੈ। ਅਰੁ = ਅਤੇ। ਪੁਨਿ = ਫੇਰ। ਦੇਖੀਐ = ਦੇਖਦੇ ਹਾਂ। ਨੈਨ = ਅੱਖਾਂ। ਸੋ = ਉਸ (ਸੰਸਾਰ ਨੂੰ)। ਮਿਥਜਾ = ਝੂਠਾ। ਕਿਹ = ਕਿਸ। ਬਿਧਿ = ਢੰਗ, ਤਰੀਕਾ। ਕਹੌਂ = ਆਖਾਂ। ਆਰਤ = ਦੁਖੀ। ਜਨ = ਮਨੁੱਖ।

**ਅਰਥ :**

੧ ਸੰਸਾਰ-ਸੰਸਾਰ ਹਰ ਕੋਈ ਕਹਿੰਦਾ ਹੈ ਅਤੇ ਫਿਰ ਮੈਂ ਅੱਖਾਂ ਨਾਲ ਦੇਖਦਾ ਵੀ ਹਾਂ।

੨ ਹੇ ਦੁਖੀ ਮਨੁੱਖਾਂ ਨੂੰ ਸੁਖ ਦੇਣ ਵਾਲੇ ਗੁਰੂ ਜੀ ! ਮੈਂ ਉਸ (ਦਿਸਦੇ ਸੰਸਾਰ ਨੂੰ) ਕਿਸ ਢੰਗ ਨਾਲ ਝੂਠਾ ਆਖਾਂ ?।।੧੦।।

**ਦੋਹਰਾ।। ੧ ਰੱਜੁ ਦੇਖਿ ਪ੍ਰਾਨੀ ਘਨੇ ਕਲਪੈ ਬਹੁਤ ਪ੍ਰਕਾਰ।**
**੨ ਕੋ ਰਜੁ ਕੋ ਸਰਪ ਕਹਿ ਕੋਈ ਪ੍ਰਹਮਿ ਦਰਾਰ।। ੧੧।।***

**ਪਦ ਅਰਥ :**

ਰੱਜੁ (ਰੱਜੂ) = ਰੱਸੀ। ਦੇਖਿ = ਦੇਖ ਕੇ। ਪ੍ਰਾਨੀ = ਮਨੁੱਖ। ਘਨੇ = ਬਹੁਤੇ। ਕਲਪੈ = ਕਲਪਦੇ ਹਨ, ਮੰਨਦੇ ਹਨ, ਕਿਆਸ-ਅਰਾਈਆਂ ਕਰਦੇ ਹਨ। ਬਹੁਤ ਪ੍ਰਕਾਰ = ਕਈ ਤਰ੍ਹਾਂ ਦੀਆਂ। ਕੋ = ਕੋਈ। ਕਹਿ = ਕਹਿੰਦਾ ਹੈ। ਪ੍ਰਹਮਿ = ਧਰਤੀ। ਦਰਾਰ = ਤਰੇੜ, ਦਰਜ।

**ਅਰਥ :**

੧ (ਮੂੰਹ ਹਨੇਰੇ ਦੇ ਕਾਰਨ ਜ਼ਮੀਨ 'ਤੇ ਉਸੇ ਤਰ੍ਹਾਂ ਟੇਢੀ-ਮੇਢੀ) ਪਈ ਰੱਸੀ ਦੇਖ ਕੇ ਦੁਨਿਆਵੀ ਮਨੁੱਖ ਉਸ ਤੋਂ

---

[1] ਦੇਖੋ ਇਸੇ ਬਿਸ੍ਰਾਮ ਦੇ ਦੂਜੇ ਬੰਦ ਦੇ ਅਰਥ।
[2] ਪਾਠਤ੍ਰ ਨੰਗਯਰਾਦੀ ਵੀ ਹੈ।
* ਪਾਠਤ੍ਰ : ਕੋ ਤਰੁ ਜਰ ਕੋ ਸਰਪ ਕਹਿ ਕੋਈ ਪ੍ਰਹਮਿ ਦਰਾਰ।। ੧੧।।

ਕਈ ਤਰ੍ਹਾਂ ਦੇ ਅਨੁਮਾਨ ਲਾਉਂਦੇ ਹਨ।

੨ ਕੋਈ ਦਰੱਖ਼ਤ ਦੀ ਜੜ੍ਹ, ਕੋਈ ਸੱਪ ਤੇ ਕੋਈ ਉਸ ਨੂੰ ਧਰਤੀ ਦੀ ਦਰਜ ਕਹਿੰਦਾ ਹੈ।। ੧੧ ।।

**ਦੋਹਰਾ।। ੧ ਸੁਕਤਿ ਨਿਰਖਿ ਬਹੁ ਭੇਦ ਲਹਿ ਪ੍ਰਾਨੀ ਕਲਪੈ ਤਾਂਹਿ।**
**੨ ਕੋ ਭੋਡਰ ਕੋ ਰਜਤ ਕਹਿ ਕੋ ਕਹਿ ਕਾਗਰ ਆਹਿ।। ੧੨।।**

*ਪਦ ਅਰਥ :*

ਸੁਕਤਿ = ਸਿੱਪੀ। ਨਿਰਖਿ = ਦੇਖ ਕੇ। ਬਹੁ = ਬਹੁਤੇ। ਭੇਦ = ਤਰ੍ਹਾਂ, ਕਈ ਤਰ੍ਹਾਂ। ਲਹਿ = ਜਾਣਦਾ ਹੈ। ਪ੍ਰਾਨੀ = ਮਨੁੱਖ। ਕਲਪੈ = ਖਿਆਲਦਾ ਹੈ, ਅਨੁਮਾਨ ਲਾਉਂਦਾ ਹੈ। ਤਾਂਹਿ = ਉਸ ਨੂੰ। ਕੋ = ਕੋਈ। ਭੋਡਰ = ਅਬਰਕ*। ਰਜਤ = ਚਾਂਦੀ। ਕਹਿ = ਕਹਿੰਦਾ ਹੈ। ਕੋ = ਕੋਈ। ਕਾਗਰ = ਕਾਗਜ਼। ਆਹਿ = ਹੈ।

*ਅਰਥ :*

੧ ਸਿੱਪੀ ਪਈ ਦੇਖ ਕੇ ਮਨੁੱਖ ਕਈ ਤਰ੍ਹਾਂ ਦੇ ਉਸ ਵਿੱਚ ਅਨੁਮਾਨ ਲਾਉਣਾ ਕਰਦਾ ਹੈ।

੨ ਕੋਈ ਅਬਰਕ, ਕੋਈ ਚਾਂਦੀ ਤੇ ਕੋਈ ਉਸ ਨੂੰ ਕਾਗਜ਼ ਕਹਿੰਦਾ ਹੈ।। ੧੨।।

**ਦੋਹਰਾ।। ੧ ਪੂਰਨ ਅਦ੍ਵੈ ਆਤਮਾ ਅਭੈ ਅਚੱਲ ਅਪਾਰ।**
**੨ ਮਿਥਜਾ ਹੀ ਕਲਪਜੋ ਘਨੋ ਤਾ ਮੈ ਯਹ ਸੰਸਾਰ।। ੧੩।।**

*ਪਦ ਅਰਥ :*

ਪੂਰਨ = ਵਿਆਪਕ। ਅਦ੍ਵੈ = ਅਦ੍ਵੈਤ। ਅਭੈ = ਨਿਡਰ। ਅਚੱਲ = ਚਲਾਇਮਾਨ ਰਹਿਤ। ਅਪਾਰ = ਬੇਅੰਤ। ਮਿਥਜਾ = ਝੂਠ ਹੀ। ਕਲਪਜੋ = ਮੰਨ ਲਿਆ। ਘਨੋ = ਬਹੁਤ। ਤਾਂ ਮੈ = ਉਸ ਵਿੱਚ। ਯਹ = ਇਹ।

*ਅਰਥ :*

੧ ਅਦ੍ਵੈਤ, ਨਿਡਰ, ਅਚੱਲ, ਪਾਰਾਵਾਰ ਰਹਿਤ ਜੋ ਪ੍ਰਮਾਤਮਾ ਸਾਰੇ ਵਿਆਪਕ ਹੈ।

੨ ਉਸ ਵਿੱਚ ਸੰਸਾਰ ਨੂੰ ਐਵੇਂ ਝੂਠ ਮੂਠ ਹੀ ਮੰਨ ਲਿਆ ਹੈ।। ੧੩।।

**ਦੋਹਰਾ।। ੧ ਆਨ ਭਿੰਨ ਨਹਿ ਤੋਇ ਤੇ ਬੁਦਬੁਦ ਫੇਨ ਤਰੰਗ।**
**੨ ਯਾ ਪ੍ਰਕਾਰ ਸੰਸਾਰ ਯੰਹ ਸੁਧ ਸ੍ਵਰੂਪ ਅਭੰਗ।। ੧੪।।**

*ਪਦ ਅਰਥ :*

ਆਨ = ਹੋਰ। ਭਿੰਨ = ਵੱਖਰਾ। ਤੋਇ = ਪਾਣੀ। ਤੇ = ਤੋਂ। ਬੁਦਬੁਦ = ਬੁਲਬੁਲੇ। ਫੇਨ = ਝੱਗ। ਤਰੰਗ = ਲਹਿਰਾਂ। ਯਾ = ਇਸ। ਪ੍ਰਕਾਰ = ਤਰ੍ਹਾਂ। ਯਹ = ਇਹ। ਅਭੰਗ = ਨਾਸ ਰਹਿਤ।

*ਅਰਥ :*

੧ ਬੁਲਬੁਲੇ, ਝੱਗ ਤੇ ਲਹਿਰਾਂ ਇਹ ਸਭ ਪਾਣੀ 'ਚੋਂ ਹੀ ਹੁੰਦੀਆਂ ਹਨ, ਇਹ ਪਾਣੀ ਤੋਂ ਵੱਖ ਹੋਰ ਕੁਝ ਵੀ ਨਹੀਂ।

੨ ਏਸੇ ਤਰ੍ਹਾਂ ਇਸ ਦਿਸਦੇ ਜਗਤ ਵਿਚ ਨਾਸ ਰਹਿਤ ਸ਼ੁੱਧ ਸਰੂਪ ਪ੍ਰਮਾਤਮਾ ਤੋਂ ਬਿਨਾਂ ਹੋਰ ਵੱਖਰਾ ਕੁਝ ਵੀ ਨਹੀਂ ਹੈ।। ੧੪।।

**ਦੋਹਰਾ।। ੧ ਪੂਰਨ ਆਤਮ ਮੈ ਜਗਤ ਕੰਚਨ ਮੁਹਰ ਪ੍ਰਕਾਰ।**
**੨ ਅਦ੍ਵੈ ਅਚਲ ਅਰੂਪ ਅਜ ਮੁੱਦ੍ਰਾ ਨਾਮ ਅਸਾਰ।। ੧੫।।**

*ਪੁਰਾਣੇ ਸਮੇਂ ਵਿਚ ਲਿਲਾਰੀ ਲੋਕ ਅਬਰਕ ਪੱਗਾਂ ਨੂੰ ਲਾਉਂਦੇ ਸਨ।

**ਪਦ ਅਰਥ :**

ਮੈ = ਵਿੱਚ। ਕੰਚਨ = ਸੋਨਾ। ਮੁਹਰ ਪ੍ਰਕਾਰ = ਮੋਹਰ ਦੀ ਤਰ੍ਹਾਂ, ਮੋਹਰ ਵਾਂਗ। ਅਦ੍ਵੈ = ਦ੍ਵੈਸ਼ ਰਹਿਤ। ਅਚਲ = ਜਾਂਦਾ ਨਹੀਂ, ਚਲਾਇਮਾਨ ਨਹੀਂ। ਅਰੂਪ = ਰੂਪ ਰੰਗ ਤੋਂ ਰਹਿਤ ਹੈ। ਅਜ = ਮਾਇਆ ਰਹਿਤ, ਅਜਨਮਾ, ਮੌਤ ਰਹਿਤ। ਮੁੱਦ੍ਰਾ = ਮੋਹਰ ਛਾਪ। ਅਸਾਰ = ਝੂਠਾ, ਅਸੱਤ।

**ਅਰਥ :**

੧ ਉਹ ਪਰਮਾਤਮਾ ਸਾਰੇ ਸੰਸਾਰ ਵਿੱਚ ਇੰਜ ਵਿਆਪਕ ਹੈ ਜਿਵੇਂ ਸੋਨੇ ਦੀ ਮੋਹਰ ਅਤੇ ਉਹਦੇ ਅੱਖਰਾਂ ਵਿੱਚ ਸੋਨਾ।

੨ ਦ੍ਵੈਸ਼ ਰਹਿਤ ਚਲਾਇਮਾਨ ਰਹਿਤ, ਰੂਪ ਰੰਗ ਤੋਂ ਨਿਆਰਾ, ਅਜਨਮਾ ਜਿਸ ਦਾ ਨਾਮ ਇਕ ਮੋਹਰ ਛਾਪ ਹੈ॥੧੫॥

**ਦੋਹਰਾ॥ ੧ ਕਾਸਟ ਮੈ ਰਹਟਾ ਭਯੋ ਰਹਟੇ ਮੈ ਭਯੋ ਫੇਰ।**
**੨ ਪਰਜੋ ਤੂਲ ਤਾ ਫੇਰ ਮੈ ਭਯੋ ਸੂਤ ਕੋ ਢੇਰ॥ ੧੬॥**

**ਪਦ ਅਰਥ :**

ਕਾਸਟ = ਲੱਕੜ। ਮੈ = ਵਿੱਚ। ਰਹਟਾ = ਚਰਖਾ। ਭਯੋ = ਹੋ ਗਿਆ, ਬਣ ਗਿਆ। ਰਹਟੇ ਮੈ = ਚਰਖੇ ਵਿੱਚ। ਫੇਰ = ਗੇੜ, ਚੱਕਰ, ਤਕਲਾ। ਪਰਜੋ = ਪਿਆ। ਤੂਲ = ਰੂੰਈਂ। ਤਾ = ਉਸ। ਫੇਰ = ਤੱਕਲੇ ਵਿੱਚ। ਕੋ = ਦਾ। ਢੇਰ = ਬਹੁਤ ਸਾਰਾ।

**ਅਰਥ :**

੧ ਲੱਕੜ 'ਚੋਂ ਚਰਖਾ ਬਣ ਗਿਆ, ਚਰਖੇ ਵਿੱਚ ਤੱਕਲਾ ਹੋ ਗਿਆ।

੨ ਉਸ ਤੱਕਲੇ ਦੇ ਗੇੜ ਨਾਲ ਮਿਲ ਕੇ ਸੂਤਰ ਦੇ ਢੇਰਾਂ ਦੇ ਢੇਰ ਹੋ ਗਏ॥ ੧੬॥

**ਦੋਹਰਾ॥ ੧ ਬਸਨ ਭਯੋ ਤਾ ਸੂਤ ਮੋ ਪੁਤਲੀ ਬਸਨ ਮੰਝਾਰ।**
**੨ ਆਪਸ ਮੈ ਪੁਤਰੀਂ ਸਬੈ ਕਰਤ ਪਰਸਪਰ ਰਾਰ॥ ੧੭॥**

**ਪਦ ਅਰਥ :**

ਬਸਨ = ਕੱਪੜਾ। ਭਯੋ = ਹੋ ਗਿਆ। ਤਾ = ਉਸ। ਸੂਤ = ਸੂਤਰ, ਧਾਗਾ। ਮੋ = ਵਿੱਚੋਂ। ਪੁਤਲੀ = ਪੁਤਲੀਆਂ, ਕੱਪੜੇ ਉੱਪਰ ਛਾਪੇ ਵਿੱਚ ਕਈ ਤਰ੍ਹਾਂ ਦੀਆਂ ਮੂਰਤਾਂ, ਤਸਵੀਰਾਂ। ਮੰਝਾਰ = ਵਿੱਚ। ਆਪਸ ਮੈ = ਆਪੋ ਵਿੱਚ। ਪੁਤਰੀਂ = ਪੁਤਲੀਆਂ, ਮੂਰਤਾਂ। ਕਰਤ = ਕਰਦੀਆਂ। ਪਰਸਪਰ = ਇਕ ਦੂਜੇ ਨਾਲ। ਰਾਰ = ਝਗੜਾ।

**ਅਰਥ :**

੧ (ਉਸ ਕੱਤੇ ਹੋਏ ਸੂਤਰ ਤੋਂ) ਕੱਪੜਾ ਬਣ ਗਿਆ (ਤੇ ਛਾਪਣ ਵਾਲੇ ਨੇ) ਉਸ ਕੱਪੜੇ ਉੱਪਰ ਕਈ ਤਰ੍ਹਾਂ ਦੀਆਂ ਪੁਤਲੀਆਂ (ਤਸਵੀਰਾਂ) ਬਣਾ ਦਿੱਤੀਆਂ।

੨ ਫੇਰ ਉਹ ਪੁਤਲੀਆਂ ਆਪੋ ਵਿਚ ਇਕ ਦੂਜੇ ਨਾਲ ਲੜਾਈ-ਝਗੜਾ ਕਰਦੀਆਂ ਦਿਸਦੀਆਂ ਹਨ॥ ੧੭॥

**ਦੋਹਰਾ॥ ੧ ਕਾਸ਼ਟ ਕੋ ਅਰੁ ਰਾਰ ਕੋ ਕਹੋ ਕਹਾ ਸਨਬੰਧ।**
**੨ ਤਨ ਬਿਕਾਰ ਯੌਂ ਬ੍ਰਹਮ ਮੈ ਕਲਪੈ ਪ੍ਰਾਨੀ ਅੰਧ॥ ੧੮॥**

**ਪਦ ਅਰਥ :**

ਕਾਸਟ = ਲੱਕੜ। ਅਰੁ = ਅਤੇ। ਰਾਰ = ਝਗੜਾ, ਲੜਾਈ। ਕੋ = ਦਾ। ਕਹੋ = ਦੱਸੋ।

ਕਹਾ = ਕੀ, ਕਿੱਥੇ। ਸਨਬੰਧ = ਸਾਂਝ, ਜੋੜ, ਮਿਲਾਪ। ਤਨ = ਸਰੀਰ। ਬਿਕਾਰ = ਵਿਗਾੜ, ਹੋਰ ਸ਼ਕਲ ਵਿੱਚ ਹੋ ਜਾਣਾ, ਬਦਲ ਜਾਣਾ, ਤਬਦੀਲੀ। ਜੌਂ = ਇਸ ਤਰ੍ਹਾਂ। ਬ੍ਰਹਮ = ਪਰੀ ਪੂਰਨ ਪਰਮਾਤਮਾ। ਮੈ = ਵਿੱਚ। ਕਲਪੈ = ਸ਼ੱਕ ਕਰਦਾ ਹੈ, ਮੰਨਦਾ ਹੈ। ਪ੍ਰਾਨੀ = ਮਨੁੱਖ। ਅੰਧੁ = ਬੇਸਮਝ, ਅਗਿਆਨੀ।

**ਅਰਥ :**

੧ ਦੱਸੋ, ਲੱਕੜੀ ਤੇ ਲੜਾਈ-ਝਗੜੇ ਦਾ ਆਪੋ ਵਿਚ ਕੀ ਜੋੜ ਹੈ ?

੨ ਏਸੇ ਤਰ੍ਹਾਂ ਮੂਰਖ ਅਗਿਆਨੀ ਸਰੀਰ ਦਾ ਬਦਲ ਪਰਮਾਤਮਾ ਮੰਨ ਲੈਂਦੇ ਹਨ। ੧੮।

## ਦੋਹਰਾ।। ੧ ਬ੍ਰਹਮ ਰਤਨ ਨਿਰਮੋਲ ਨਿਜ ਤਾ ਕੋ ਕ੍ਰਾਂਤਿ ਅਨੰਤ।
## ੨ ਹੈ ਨਾਹੀਂ ਕਹਤੋ ਨ ਬਨੈ ਐਸੋ ਜਗੁ ਦਰਸੰਤ।। ੧੯।।

**ਪਦ ਅਰਥ :**

ਬ੍ਰਹਮ ਰਤਨ = ਏਥੇ ਬ੍ਰਹਮ ਨੂੰ ਰਤਨ (ਹੀਰਾ) ਕਿਹਾ ਹੈ। ਨਿਰਮੋਲ = ਅਮੋਲਕ, ਬੇ-ਕੀਮਤਾ। ਨਿਜ = ਆਪਣਾ ਆਪਾ। ਤਾ = ਉਸ। ਕੋ = ਦੀਆਂ। ਕ੍ਰਾਂਤਿ = ਕ੍ਰਾਂਤੀਆਂ, ਖੂਬੀਆਂ, ਪ੍ਰਕਾਸ਼, ਸ਼ੋਭਾ। ਅਨੰਤ = ਬੇਅੰਤ, ਬੇਸ਼ੁਮਾਰ। ਕਹਤੋ ਨ ਬਨੈ = ਕਹਿਣਾ ਨਹੀਂ ਬਣਦਾ। ਐਸੋ = ਇੰਜ। ਦਰਸੰਤ = ਦਿਸਦਾ ਹੈ, ਨਜ਼ਰ ਆਉਂਦਾ ਹੈ।

**ਅਰਥ :**

੧ ਆਪਣਾ ਆਪਾ ਜੋ ਬ੍ਰਹਮ ਰੂਪ ਹੀਰਾ ਹੈ, ਉਸ ਦੀ ਬੇਅੰਤ ਹੀ ਸ਼ੋਭਾ ਹੈ।

੨ ਸੰਸਾਰ ਕੁਝ ਵੀ ਵਸਤੂ ਨਹੀਂ ਹੈ, ਨਾ ਹੀ ਕੁਝ ਕਹਿਣੀ ਬਣਦੀ, ਇੰਝ ਜਗਤ ਦਿਸਦਾ ਹੈ।। ੧੯।।

## ਦੋਹਰਾ।। ੧ ਕਹਿ ਅਨਾਥ ਕਾ ਸੌਂ ਕਹੌਂ ਆਦਿ ਮੱਧਿ ਅਰੁ ਅੰਤਿ।
## ੨ ਜਜੌਂ ਰਵਿ ਮੈ ਨਹੀਂ ਪਾਈਐ ਨਿਸ ਬਾਸੁਰ ਕੋ ਤੰਤ।। ੨੦।।

**ਪਦ ਅਰਥ :**

ਕਾ = ਕਿਸ। ਸੌਂ = ਨਾਲ, ਨੂੰ। ਕਹੌਂ = ਆਖਾਂ। ਆਦਿ = ਸੰਸਾਰ ਰਚਨਾ ਦੇ ਸ਼ੁਰੂ ਵਿੱਚ (ਭੂਤ ਕਾਲ ਵਿੱਚ)। ਮੱਧਿ = ਸੰਸਾਰ ਰਚਨਾ ਦਾ ਵਿਚਲਾ ਸਮਾਂ (ਵਰਤਮਾਨ)। ਅਰੁ = ਅਤੇ। ਅੰਤਿ = ਅਖੀਰ। ਜਜੌਂ = ਜਿਵੇਂ। ਰਵਿ = ਸੂਰਜ। ਮੈ = ਵਿੱਚ। ਨਿਸ = ਰਾਤ। ਬਾਸੁਰ = ਦਿਨ। ਕੋ = ਦਾ। ਤੰਤ = ਭੇਦ, ਕਾਰਣ, ਹੇਤੂ, ਸਬੰਧ।

**ਅਰਥ :**

੧ ਅਨਾਥ ਕਵੀ ਜੀ ਕਹਿੰਦੇ ਹਨ, ਕਿਸ ਨੂੰ ਆਖਾਂ ਸ਼ੁਰੂ ਵਿੱਚ ਜਾਂ ਵਿਚਕਾਰਲੇ ਸਮੇਂ ਜਾਂ ਫਿਰ ਅਖੀਰ ਵਿੱਚ ਹੈ।

੨ ਜਿਵੇਂ ਸੂਰਜ ਵਿੱਚ ਨਹੀਂ ਪਾਇਆ ਜਾਂਦਾ ਰਾਤ ਜਾਂ ਦਿਨ ਦਾ ਫਰਕ।। ੨੦।।

*ਇਤਿ ਸ੍ਰੀ ਬਿਚਾਰਮਾਲਾ ਜਗਤ ਮਿਥਜਾ ਖਸਟਮੋ ਬਿਸ੍ਰਾਮ। ੬।*



# ਸੱਤਵਾਂ ਬਿਸ੍ਰਾਮ

ਸਿੱਖ ਬਚਨ ਕਹਤ ਹੈ : ਸਿੱਖ ਬੇਨਤੀ ਕਰਦਾ ਹੈ :

**ਦੋਹਰਾ।। ੧ ਬਾਰੰ ਬਾਰ ਪ੍ਰਨਾਮ ਮਮ ਸ੍ਰੀ ਗੁਰੁ ਦੀਨ ਦਜਾਲੁ।**
**੨ ਜਗਤ ਭਰਮੁ ਨਾਸਜੋ ਸਹਜਿ ਸੁਨਿ ਤਵ ਬਚਨ ਰਸਾਲੁ।।੧।।**

ਪਦ ਅਰਥ :

ਬਾਰੰ ਬਾਰ = ਮੁੜ-ਮੁੜ। ਪ੍ਰਨਾਮ = ਨਮਸਕਾਰ ਹੈ, ਮੱਥਾ ਟੇਕਦਾ ਹਾਂ। ਦੀਨ = ਗਰੀਬ। ਦਜਾਲੁ = ਦਿਆਲੂ, ਕਿਰਪਾਲੂ। ਭਰਮੁ = ਭੁਲੇਖਾ। ਬਹੁ = ਬਹੁਤਾ। ਨਾਸਜੋ = ਦੂਰ ਹੋ ਗਿਆ, ਖ਼ਤਮ ਹੋ ਗਿਆ। ਸੁਨਿ = ਸੁਣ ਕੇ। ਤਵ = ਤੁਹਾਡੇ। ਰਸਾਲੁ = ਸੁੰਦਰ, ਸੋਹਣੇ-ਸੋਹਣੇ। ਬਚਨ = ਬੋਲ।

ਅਰਥ :

੧ ਹੇ ਮੇਰੇ ਪਰਮ ਦਿਆਲੂ ਗੁਰੂ ਜੀ! ਮੈਂ ਆਪ ਦੇ ਪਵਿੱਤਰ ਚਰਨਾਂ 'ਤੇ ਮੱਥਾ ਟੇਕਦਾ ਹਾਂ।

੨ ਤੁਹਾਡੇ ਬਹੁਤ ਸੋਹਣੇ ਉਪਦੇਸ਼ ਰੂਪ ਬੋਲ ਸੁਣ ਕੇ ਮੇਰੇ ਦਿਲ ਵਿੱਚ ਸੰਸਾਰ ਬਾਰੇ ਜੋ ਭੁਲੇਖਾ ਸੀ, ਉਹ ਖ਼ਤਮ ਹੋ ਗਿਆ ਹੈ।।੧।।

**ਦੋਹਰਾ।। ੧ ਭੋ ਭਗਵਨ ਤੁਮ ਮਯਾ ਤੇ ਭਯੋ ਬਿਗਤ ਸੰਦੇਹ।**
**੨ ਸੁਧ ਸ੍ਵਰੂਪ ਲਹਜੋ ਭਲੇ ਵਿਸਰਜੋ ਦੇਹ ਅਦੇਹ।। ੨।।**

ਪਦ ਅਰਥ :

ਭੋ = ਹੇ। ਭਗਵਨ = ਗੁਰੂ ਜੀ। ਤੁਮ = ਤੁਹਾਡੀ। ਮਯਾ = ਕਿਰਪਾ। ਤੇ = ਕਰਕੇ, ਨਾਲ। ਭਯੋ = ਹੋ ਗਿਆ। ਬਿਗਤ = ਨਾਸ। ਸੰਦੇਹ = ਸ਼ੰਸਾ। ਲਹਜੋ = ਜਾਣ ਲਿਆ। ਭਲੇ = ਸੋਹਣੇ ਢੰਗ ਨਾਲ। ਸੁਧ ਸ੍ਵਰੂਪ = ਸਮੂਹ ਵਿਕਾਰਾਂ ਤੋਂ ਰਹਿਤ। ਵਿਸਰਜੋ = ਭੁੱਲ ਗਿਆ।

ਅਰਥ :

੧ ਹੇ ਗੁਰੂਦੇਵ! ਤੁਹਾਡੀ ਕਿਰਪਾ ਨਾਲ ਮੇਰਾ ਸ਼ੱਕ-ਸ਼ੁਬਾ ਖ਼ਤਮ ਹੋ ਗਿਆ ਹੈ।

੨ ਮੇਰਾ ਜੋ ਪਰਮ ਆਪਾ ਹੈ ਉਸ ਨੂੰ ਚੰਗੀ ਤਰ੍ਹਾਂ ਆਪਣੇ ਅੰਦਰ ਵਸਦਾ ਜਾਣ ਲਿਆ ਹੈ, ਕਿ ਉਹ ਇਹ ਦੇਹ (ਸਰੀਰ) ਨਹੀਂ ਹੈ।। ੨।।

**ਦੋਹਰਾ।। ੧ ਅਗ ਤਗ ਸੁਭ ਅਸੁਭ ਨਹਿ, ਨਹਿ ਈਸ੍ਵਰ ਨਹਿ ਜੀਵ।**
**੨ ਸਤ ਝੂਠ ਮੋ ਮੈ ਨਹੀਂ ਅਮਲ ਸਮਲ ਤ੍ਰਿਯ ਪੀਵ।। ੩।।**

ਪਦ ਅਰਥ :

ਅਗ (ਅਗਜ) = ਅਗਿਆਨੀ, ਮੂਰਖ, ਅਨਜਾਣ, ਅਨਪੜ੍ਹ। ਤਗ (ਤਗਜ) = ਗਿਆਨਵਾਨ,

ਸਮਝਦਾਰ, ਵਿਦਵਾਨ। ਸੁਭ = ਚੰਗਾ। ਅਸੁਭ = ਮਾੜਾ। ਈਸੁਰ = ਐਸ਼ੁਰਜ ਵਾਲਾ, ਕਰਤਾਰ। ਸਤ = ਸੱਚਾ। ਮੋ = ਮੇਰੇ। ਮੈ = ਵਿੱਚ। ਅਮਲ = ਨਿਰਮਲ, ਸ਼ੁੱਧ, ਉੱਜਲ। ਸਮਲ = ਮਲ ਸਹਿਤ, ਮੈਲਾ, ਮੈਲ ਵਾਲਾ, ਅਸ਼ੁੱਧ। ਤ੍ਰਿਯ = ਇਸਤਰੀ। ਪੀਵ = ਪਤੀ।

**ਅਰਥ :**

੧ ਨਾ ਅਗਿਆਨੀ ਤੇ ਨਾ ਗਿਆਨੀ, ਨਾ ਚੰਗਾ ਨਾ ਮਾੜਾ, ਨਾ ਜੀਵ ਤੇ ਨਾ ਪ੍ਰਮਾਤਮਾ।

੨ ਸੱਚ ਤੇ ਝੂਠ ਮੇਰੇ ਸਰੂਪ ਵਿੱਚ ਨਹੀਂ ਅਤੇ ਨਾ ਹੀ ਮੇਰੇ ਸਰੂਪ ਵਿੱਚ ਮੈਲਾਪਨ ਜਾਂ ਉੱਜਲਾਪਨ ਦਾ ਦੂੰਦਵਾਦ ਹੈ, ਨਾ ਹੀ ਇਸਤਰੀ ਤੇ ਪਤੀ ਦਾ ਭੁਲੇਖਾ ਹੈ।। ੩।।

## ਦੋਹਰਾ।। ੧ ਆਸ੍ਰਮ ਬਰਨ ਨ ਦੇਵ ਨਰੁ, ਗੁਰੁ ਸਿਖੁ ਧਰਮ ਨ ਪਾਪ।
## ੨ ਪੂਰਨ ਆਤਮ ਏਕ ਰਸ, ਨਹਿ ਘਟ ਬਢ ਮਾਪ ਅਮਾਪ।। ੪।।

**ਪਦ ਅਰਥ :**

ਆਸ੍ਰਮ = ਚਾਰ ਆਸ੍ਰਮ (ਪੁਰਾਣਕ ਮੱਤ ਵਾਲਿਆਂ ਨੇ ਮਨੁੱਖੀ-ਜ਼ਿੰਦਗੀ ਦੀ ਚਾਰ ਹਿੱਸਿਆਂ ਵਿੱਚ ਵੰਡ ਕੀਤੀ ਹੈ : ਬ੍ਰਹਮਚਰਜ, ਗ੍ਰਿਹਸਤ, ਵਾਨਪ੍ਰਸਥ, ਸੰਨਿਆਸ[੧] ਬਰਨ = ਚਾਰ ਵਰਨ : ਖੱਤਰੀ, ਬ੍ਰਾਹਮਣ, ਸੂਦਰ, ਵੈਸ਼[*੨]। ਦੇਵ = ਦੇਵਤਾ। ਨਰੁ = ਮਨੁੱਖ। ਏਕ ਰਸ = ਲਗਾਤਾਰ। ਬਢ = ਵੱਧ। ਮਾਪ = ਮਿਣਤੀ। ਅਮਾਪ = ਮਿਣਤੀ ਰਹਿਤ। ਆਤਮ = ਆਪਣਾ ਆਪ, ਪਰਮੇਸ਼ਰ। ਪੂਰਨ = ਸੰਪੂਰਨ, ਵਿਆਪਕ।

**ਅਰਥ :**

੧ ਮੇਰੇ ਉਸ ਸਰੂਪ ਵਿੱਚ ਨਾ (ਚਾਰ) ਆਸ਼ਰਮਾਂ ਦਾ ਭੇਦ, ਨਾ (ਚਾਰ) ਵਰਨ (ਵੰਡ), ਨਾ ਦੇਵਤੇ ਮਨੁੱਖ ਦਾ ਭੁਲੇਖਾ, ਨਾ ਹੀ ਗੁਰੂ ਤੇ ਸਿੱਖ ਦਾ ਫਰਕ, ਨਾ ਪੁੰਨ ਤੇ ਪਾਪ (ਦੀ ਕੋਈ ਵਿਚਾਰ ਹੀ ਹੈ)[੨]।

---

੧ ਚਾਰ ਆਸ਼ਰਮ :

ਬ੍ਰਹਮਚਰਜ : (ੳ) ਜਨੇਊ ਧਾਰ ਕੇ ਵੇਦ ਪੜ੍ਹਨ ਵਾਸਤੇ ਗੁਰੂ ਦੇ ਪਾਸ ੨੪ ਵਰ੍ਹੇ ਦੀ ਉਮਰ ਤੀਕ ਕਾਮਾਦਿ ਵਿਕਾਰ ਤਜਾਗ ਕੇ ਰਹਿਣਾ।

ਗ੍ਰਹਿਸਤ : (ਅ) ਇਸ ਪਿੱਛੋਂ ਗੁਰੂ ਦੱਖਣਾ ਦੇ ਕੇ ਘਰ ਆ ਕੇ ਇਸਤਰੀ ਵਿਆਹ ਕੇ ਗ੍ਰਹਿਸਥ ਜੀਵਨ (੫੦ ਵਰ੍ਹੇ ਦੀ ਉਮਰ ਤੀਕ) ਗੁਜ਼ਾਰਨਾ

ਵਾਨ ਪ੍ਰਸਥ : (ੲ) ਇਸ ਪਿੱਛੋਂ ਇਸਤਰੀ ਸਮੇਤ ਅਥਵਾ ਇਕੱਲੇ ਹੀ ਵਾਨਪ੍ਰਸਥ ਕਰਨਾ, ਅਰਥਾਤ ਬਨ (ਜੰਗਲ) ਵਿੱਚ ਰਹਿ ਕੇ ਅਗਨਿ ਹੋਤ੍ਰ ਆਦਿਕ ਧਰਮ ਕਰਦੇ ਹੋਏ ਏਕਾਂਤ ਜੀਵਨ ਬਿਤਾਉਣਾ ਅਤੇ ਇਸ ਦਸ਼ਾ ਵਿੱਚ ੭੫ ਵਰ੍ਹੇ ਦੀ ਉਮਰ ਤੀਕ ਰਹਿਣਾ।

ਸੰਨਿਆਸ : (ਸ) ਇਸ ਪਿੱਛੋਂ ਸੰਨਿਆਸ ਧਾਰ ਕੇ ਅਗਨਿ ਹੋਤ੍ਰ ਆਦਿ ਸਭ ਕਰਮਾਂ ਦਾ ਤਿਆਗ ਕਰਕੇ ਅਰ ਭਿਖਯਾ ਨਾਲ ਸਰੀਰ ਨਿਰਵਾਹ ਕਰਨਾ।

੨ ਪਾਪੁ ਪੁੰਨੁ ਦੋਊ ਤਹਿ ਨਾਹੀ।। (ਗਉੜੀ ਕਬੀਰ ਜੀ, ਪੰਨਾ ੩੪੧)

੩ ਨ ਘਾਟ ਹੈ ਨ ਬਾਢ ਹੈ ਨ ਘਾਟ ਬਾਢ ਹੋਤ ਹੈ।। (ਅਕਾਲ ਉਸਤਤਿ, ਪੰਨਾ ੨੬)

*੨ ਵਿਦਵਾਨਾਂ ਦਾ ਖਿਆਲ ਹੈ ਕਿ ਕਿਸੇ ਸਮੇਂ ਗੋਰਾ, ਕਾਲਾ ਆਦਿ ਵਰਣ (ਰੰਗ) ਹੀ ਲੋਕਾਂ ਦੀ ਜਾਤੀ ਦਾ ਕਾਰਣ ਸਨ, ਪਰੰਤੂ ਸਮੇਂ ਦੇ ਨਾਲ ਖਾਸ ਕੁਲ ਦਾ ਰੂਢੀ ਨਾਮ ਹੋ ਕੇ ਤਿੰਨ ਜਾਤੀ ਥਾਪੀ ਗਈ। (ਦੇਖੋ ਵਿਸ਼ਨੂੰ ਪੁਰਾਣ ਅੰਸ਼ ੨ ਅਧਿ. ੪)

ਸਿਮ੍ਰਤੀਆਂ ਅਨੁਸਾਰ ਚਾਰ ਵਰਣਾਂ ਦੇ ਕਰਮ ਇਉਂ ਹਨ :-

(ੳ) ਬ੍ਰਾਹਮਣ ਦੇ ਛੇ ਕਰਮ ਹਨ-ਵੇਦ ਪੜ੍ਹਨਾ, ਪੜ੍ਹਾਉਣਾ, ਯਗਜ ਕਰਨਾ, ਕਰਾਉਣਾ, ਦਾਨ ਦੇਣਾ ਅਤੇ ਲੈਣਾ।

(ਅ) ਛੱਤ੍ਰੀ (ਖਤ੍ਰੀ) ਦੇ ਚਾਰ ਕਰਮ ਹਨ-ਵੇਦ ਪੜ੍ਹਨਾ, ਯਗਜ ਕਰਨਾ, ਦਾਨ ਦੇਣਾ ਅਤੇ ਪਰਜਾ ਦੀ ਰਖਯਾ ਕਰਨੀ।

(ੲ) ਵੈਸ਼ਯ ਦੇ ਤਿੰਨ ਕਰਮ ਹਨ-ਖੇਤੀ ਕਰਨੀ, ਵਣਿਜ (ਵਪਾਰ) ਕਰਨਾ ਅਤੇ ਪਸ਼ੂਆਂ ਦੀ ਪਾਲਣਾ ਕਰਨੀ।

(ਸ) ਸ਼ੂਦ੍ਰ (ਸ਼ੂਦਰ) ਦਾ ਇਕ ਕਰਮ ਹੈ ਕਿ ਤੀਹਾਂ ਵਰਣਾਂ ਦੀ ਸੇਵਾ ਕਰਨੀ। ਪਹਿਲੇ ਤਿੰਨ ਵਰਣ ਦ੍ਵਿਜ ਕਹੀਦੇ ਹਨ ਕਿਉਂਕਿ ਉਨ੍ਹਾਂ ਦੇ ਦੋ ਜਨਮ ਹਨ ਇਕ ਮਾਤਾ ਦੇ ਉਦਰ (ਪੇਟ) ਤੋਂ, ਦੂਸਾ ਧਰਮ ਦੇ ਸੰਸਕਾਰ ਤੋਂ, ਸੰਸਕਾਰ ਜਨਮ ਦਾ ਪਿਤਾ ਗੁਰੂ ਅਤੇ ਮਾਤਾ ਗਾਯਤ੍ਰੀ ਲਿਖੀ ਹੈ।

(ਬ੍ਰਾਹਮਣ)—ਬ੍ਰਹਮਚਰਜ ਧਾਰਣ ਸਮੇਂ ਬ੍ਰਾਹਮਣ ਦਾ ਡੰਡਾ ਬੋਦੀ ਤੀਕ ਲੰਮਾ ਢੱਕ (ਪਲਾਸ਼) ਜਾਂ ਬਿਲ ਦਾ ਹੋਂਦਾ ਹੈ ਅਰ ਜਨੇਊ ਕਪਾਸ ਦਾ ਵਿਧਾਨ ਹੈ।

(ਖੱਤਰੀ)—ਖੱਤਰੀ ਦਾ ਡੰਡਾ ਬਰੋਟੇ ਦਾ ਮੱਥੇ ਤੀਕ ਲੰਮਾ ਅਤੇ ਜਨੇਊ ਅਲਸੀ ਦੀ ਸਣ ਦਾ ਹੋਂਦਾ ਹੈ।

(ਬਾਕੀ ਦੇਖੋ ਫੁਟ ਨੋਟ ਪੰਨਾ ੭੫ ਤੇ)

੨ ਮੇਰਾ ਪਰਮ ਆਪਾ ਹੀ ਸਾਰੇ ਇਕ ਰਸ (ਆਸਮਾਨ ਦੀ ਤਰ੍ਹਾਂ) ਭਰਪੂਰ ਹੋ ਰਿਹਾ ਹੈ, ਨਾ ਉਹ ਕਿਤੇ ਵੱਧ ਹੈ ਨਾ ਘੱਟ, ਉਹ ਅਮਿਣਵਾਂ ਪ੍ਰਭੂ ਕਿਸੇ ਮਿਣਤੀ ਵਿੱਚ ਨਹੀਂ ਆਉਂਦਾ।। ੪।।

**ਦੋਹਰਾ।। ੧ ਮਨ ਬੁਧਿ ਇੰਦ੍ਰਯ ਪ੍ਰਾਨ ਨਹਿ, ਪੰਚ ਭੂਤ ਹਉ ਨਾਹਿੰ।**
**੨ ਗਜਾਤਾ ਗਜਾਨ ਨ ਗੇਯ ਕਛੁ ਨਹਿ ਸਬ ਹੂੰ ਸਬ ਮਾਹਿੰ।। ੫।।**

ਪਦ ਅਰਥ :

ਇੰਦ੍ਰਯ = ਦਸ ਇੰਦ੍ਰੀਏ ਮੰਨੇ ਜਾਂਦੇ ਹਨ, ਪੰਜ ਕਰਮ ਇੰਦਰੇ (ਕੰਮ ਕਰਨ ਦੇ ਇੰਦ੍ਰੇ ਹੱਥ, ਪੈਰ, ਮੂੰਹ, ਗੁਦਾ ਤੇ ਲਿੰਗ), ਪੰਜ ਗਿਆਨ ਇੰਦ੍ਰੀਏ (ਅੱਖਾਂ, ਕੰਨ, ਨੱਕ ਜੀਭ, ਤ੍ਵਚਾ (ਚਮੜੀ)। ਪੰਚ = ਪੰਜ, ਗਿਣਤੀ ਦੇ ੫। ਭੂਤ = ਤੱਤ। ਹਉਂ = ਮੈਂ। ਗਜਾਤਾ = ਜਾਣਨਵਾਲਾ, ਗਿਆਨਵਾਨ, ਗਿਆਨੀ। ਗਜਾਨ = ਜਾਣਨਾ, ਬੋਧ, ਸਮਝ, ਇਲਮ। ਗੇਯ = ਵਸਤੂ, ਜਾਣਨ ਯੋਗ, ਸਮਝਣ ਲਾਇਕ, ਗਾਉਣ ਲਾਇਕ। ਸਬ = ਸਾਰੇ।

ਅਰਥ :

੧ ਮਨ ਬੁੱਧਿ ਪੰਜ ਕਰਮ ਇੰਦਰੇ, ਪੰਜ ਗਿਆਨ ਇੰਦਰੇ ਪ੍ਰਾਣ ਅਤੇ ਪੰਜ ਤੱਤ ਵੀ ਮੈਂ ਨਹੀਂ ਹਾਂ।
੨ ਨਾ ਕੋਈ ਜਾਣਨਾ, ਨਾ ਹੀ ਕੋਈ ਬੋਧ ਤੇ ਨਾ ਕੋਈ ਸਮਝਣਯੋਗ ਵਸਤੂ ਹੀ ਹੈ, ਨਾ ਮੈਂ ਸਾਰਿਆਂ ਵਿੱਚ ਹਾਂ ਅਤੇ ਨਾ ਹੀ ਮੇਰੇ ਵਿੱਚ ਸਾਰੇ ਹਨ।। ੫।।

**ਸੋਰਠਾ।। ੧ ਮੈਂ ਚੇਤੰਨ ਸ੍ਵਰੂਪ ਇੰਦ੍ਰਜਾਲ ਵਤ ਜਗਤ ਯਹ।**
**੨ ਮੈਂ ਤੂੰ ਕਥਾ ਅਨੂਪ ਯਹ ਵਹ ਕਹਤ ਨ ਸੰਭਵੈ।। ੬।।**

ਪਦ ਅਰਥ :

ਚੇਤੰਨ = ਚੇਤੰਨਜ, ਆਤਮਾ, ਪਾਰਬ੍ਰਹਮ, ਕਰਤਾਰ। ਇੰਦ੍ਰਜਾਲ = ਤਮਾਸ਼ਾ, ਜਾਦੂਗਰੀ, ਮੋਹ ਲੈਣ ਵਾਲੀ, ਕ੍ਰਿਯਾ, ਵਸਿ ਕਰਨ ਦਾ ਤਰੀਕਾ, ਰਿਖੀਆਂ ਮੁਨੀਆਂ ਦਾ ਸਤ ਭੰਗ ਕਰਨ ਲਈ ਇੰਦਰ ਬਹੁਤੇ ਜਾਲ ਬਣਾਇਆ ਕਰਦਾ ਸੀ। ਵਤ = ਵਾਂਗ, ਵਰਗਾ। ਕਥਾ = ਕਹਾਣੀ। ਯਹ = ਇਹ। ਵਹ = ਉਹ। ਕਹਤ = ਕਹਿਣਾ। ਨ ਸੰਭਵੈ = ਬਣਦਾ ਨਹੀਂ। ਕਹਤ ਨ ਸੰਭਵੈ = ਕਹਿਣਾ ਨਹੀਂ ਘਟਦਾ।

ਅਰਥ :

੧ ਮੈਂ ਪਰਮਾਤਮ ਸਰੂਪ ਹਾਂ, ਇਹ ਸੰਸਾਰ ਇਕ ਤਮਾਸ਼ੇ ਵਰਗਾ ਹੈ।

---

(ਪੰਨਾ ੭੪ ਦੀ ਬਾਕੀ)

(ਵੈਸ਼ਜ)—ਵੈਸ਼ਜ ਦਾ ਡੰਡਾ ਗੁੱਲਰ ਦਾ ਮੁਖ ਤੀਕ ਲੰਮਾ ਅਰ ਜਨੇਊ ਉਨ ਦਾ ਹੁੰਦਾ ਹੈ।
ਬ੍ਰਾਹਮਣ ਨੂੰ ਕਾਲੇ ਮ੍ਰਿਗ ਦਾ ਚਰਮ (ਚਮੜਾ), ਖੱਤਰੀ ਨੂੰ ਲਾਲ ਮ੍ਰਿਗ ਦੀ ਖੱਲੜੀ, ਵੈਸ਼ਜ ਨੂੰ ਗਊ ਅਥਵਾ ਬੱਕਰੇ ਦਾ ਚਰਮ ਓਢਣਾ ਵਿਧਾਨ ਹੈ।
ਬ੍ਰਾਹਮਣ ਦੇ ਨਾਮ ਨਾਲ ਸ਼ਰਮਾ, ਛਤ੍ਰੀ ਦੇ ਨਾਲ ਵਰਮਾ, ਵੈਸ਼ਜ ਦੇ ਗੁਪ੍ਤ ਅਤੇ ਸ਼ੂਦ੍ਰ ਦੇ ਨਾਮ ਦੇ ਅੱਗੇ ਦਾਸ ਲਾਇਆ ਜਾਣਾ ਚਾਹੀਏ।
ਵ੍ਰਿੱਧ ਗੌਤਮ ਸੰਹਿਤਾ ਦੇ ਅੱਠਵੇਂ ਅਧਯਾਯ ਵਿਚ, ਕ੍ਰਿਸ਼ਨ ਜੀ ਦਾ ਯੁਧਿਸ਼ਟਰ ਨੂੰ ਉਪਦੇਸ਼ ਹੈ ਕਿ :-
ਮਨ ਦੇ ਭਾਵ ਹੀ ਵਰਣ ਹਨ। ਜਿਸ ਸਮੇਂ ਜੋ ਭਾਵ ਪ੍ਰਬਲ ਹੁੰਦਾ ਹੈ ਉਸ ਵੇਲੇ ਪੁਰਖ ਨੂੰ ਉਸੇ ਵਰਣ ਦਾ ਸਮਝਣਾ ਚਾਹੀਏ।
—ਗਰਬ (ਹੰਕਾਰ) ਵੈਰ, ਦੰਭ ਆਦਿ ਭਾਵ ਛੱਤ੍ਰੀ ਹਨ।
—ਛਲ, ਚੁਗਲੀ, ਝੂਠ ਆਦਿ ਭਾਵ ਵੈਸ਼ਜ ਹਨ।
—ਆਲਸ, ਝਗੜਾ ਕਾਇਰਤਾ, ਡਰ, ਅਪਵਿਤ੍ਰਤਾ ਆਦਿ ਸ਼ੂਦ੍ਰ ਹਨ।
—ਜੇ ਵੇਦ ਪਾਠੀ ਬ੍ਰਾਹਮਣ ਦੇ ਮਨ ਵਿਚ ਕਾਇਰਤਾ, ਅਪਵਿਤ੍ਰਤਾ ਆਦਿ ਭਾਵ ਵਰਤ ਰਹੇ ਹਨ, ਤਦ ਉਸ ਸਮੇਂ ਉਸ ਨੂੰ ਸ਼ੂਦ੍ਰ ਮੰਨਣਾ ਚਾਹੀਏ ਐਸੇ ਹੀ ਦੋਹਨਾਂ ਬਾਬਤ ਜਾਣੋ। (ਦੇਖੋ ਮਹਾਨ ਕੋਸ਼, ਪੰਨਾ ੪੬੪)

੨ ਮੇਰੀ ਤੇ ਓਸ ਪਰੀਪੂਰਨ ਦੀ ਕਹਾਣੀ ਬੜੀ ਅਜੀਬ ਕਿਸਮ ਦੀ ਹੈ, ਇਹ ਤੇ ਉਹ ਕਹਿਣਾ ਵੀ ਨਹੀਂ ਬਣਦਾ॥ ੬॥

## ਦੋਹਰਾ॥੧ ਦੇਹੀ ਦੇਹ ਨ ਹੌਂ ਕਛੂ ਮੁਕਤਿ ਬੰਧ ਨਹਿ ਹੋਇ।
## ੨ ਜਤੀ ਨ ਵਿਖਈ ਤਪ ਅਤਪ ਨ ਹੌਂ ਏਕ ਨ ਦੋਇ॥ ੭॥

**ਪਦ ਅਰਥ :**

ਦੇਹੀ = ਜੀਵ, ਪ੍ਰਤੀਏਕ ਚੇਤਨ। ਦੇਹ = ਪੰਜਾਂ ਤੱਤਾਂ ਤੋਂ ਬਣਿਆ ਸਰੀਰ। ਹੌਂ = ਮੈਂ। ਕਛੂ = ਕੁਝ-ਕੁ। ਮੁਕਤਿ = ਮੁਕਤੀ, ਇਹ ਚਾਰ ਤਰ੍ਹਾਂ ਦੀ ਮੰਨੀ ਹੈ—ਸਲੋਕ, ਸਰੂਪ, ਸਮੀਪ, ਸਾਯੁਜ।

ਸਾਲੋਕਜ—ਆਪਣੇ ਇਸ਼ਟ ਦੇ ਲੋਕ ਵਿੱਚ ਨਿਵਾਸ ਕਰਨਾ।

ਸਾਮੀਪਜ—ਇਸ਼ਟ ਦੇ ਨਿਕਟਵਰਤੀ ਹੋਣਾ।

ਸਾਰੂਪਜ—ਇਸ਼ਟ ਦੇ ਤੁਲਜ (ਬਰਾਬਰ) ਸ਼ਕਲ ਦਾ ਹੋਣਾ।

ਸਾਯੁਜਜ—ਉਪਾਸਜ ਨਾਲ ਉਪਾਸ਼ਕ ਦਾ ਜੁੜ ਜਾਣਾ। (ਮਹਾਨ ਕੋਸ਼, ਪੰਨਾ ੪੬੪)

ਬੰਧ = ਬੰਨ੍ਹਣ, ਬੰਧਨ। ਜਤੀ = ਇੰਦਰੇ ਜਿੱਤ, ਜਿਸ ਨੇ ਅੱਠ ਪ੍ਰਕਾਰ ਦੇ ਕਾਮ ਨੂੰ ਕਾਬੂ ਕਰ ਲਿਆ ਪਰ ਗੁਰਮਤਿ 'ਏਕਾ ਨਾਰੀ ਜਤੀ' ਨੂੰ ਮਾਨਤਾ ਦੇਂਦੀ ਹੈ। ਵਿਖਈ = ਵਿਸ਼ਈ, ਵਿਸ਼ਾ ਭੋਗਣ ਵਾਲਾ, ਕਾਮੀ। ਤਪ = ਤਪੱਸਵੀ, ਤਪ ਕਰਨ ਵਾਲਾ। ਅਤਪ = ਤਪੱਸਿਆ ਤੋਂ ਰਹਿਤ। ਹੌਂ = ਮੈਂ।

**ਅਰਥ :**

੧ ਮੇਰੇ ਪਰਮ ਆਪੇ ਵਿੱਚ ਨਾ ਜੀਵ, ਨਾ ਸਰੀਰ, ਨਾ ਮੁਕਤੀ ਨਾ ਬੰਧਨ, ਇਹ ਦੋਨੋਂ ਹੀ ਨਹੀਂ ਹਨ।

੨ ਨਾ ਜਤੀ ਨਾ ਵਿਸ਼ਈਪਨ ਹੈ ਅਤੇ ਨਾ ਹੀ ਤਪ ਹੈ ਨਾ ਤਪਸ੍ਵੀ, ਮੇਰੇ ਉਸ ਅੰਤਰ ਆਤਮਾ ਵਿੱਚ ਨਾ ਇਕ ਹੀ ਕਹਿਣਾ ਬਣਦਾ ਹੈ॥ ੭॥

## ਦੋਹਰਾ॥ ੧ ਪੂਰਬ ਪਸਚਮ ਉਰਧ ਅਧੁ ਉਤਰ ਦਛਨ ਨਾਹਿੰ।
## ੨ ਲਘੁ ਦੀਰਘੁ ਨਜਾਰੋ ਮਿਲਜੋ ਨਹਿ ਬਾਹਰਿ ਨਹਿ ਮਾਹਿੰ॥ ੮॥

**ਪਦ ਅਰਥ :**

ਪੂਰਬ = ਚੜ੍ਹਦਾ ਪਾਸਾ, ਜਿੱਧਰੋਂ ਸੂਰਜ ਚੜ੍ਹਦਾ ਹੈ, (East)। ਪਸ਼ਚਮ = ਜਿੱਧਰ ਸੂਰਜ ਛਿਪਦਾ ਹੈ (West)। ਉਰਧ = ਉੱਚਾ, ਅਕਾਸ਼ (Sky)। ਅਧੁ (ਅਧੋ) = ਨੀਵਾਂ, ਪਤਾਲ। ਉੱਤਰ = ਚਾਰ ਦਿਸ਼ਾਵਾਂ ਵਿੱਚ ਇਕ ਦਿਸ਼ਾ, ਦੱਖਣ ਦੇ ਮੁਕਾਬਲੇ ਦੀ ਦਿਸ਼ਾ (North)। ਦਛਨ = ਦੱਖਣ ਦਿਸ਼ਾ (South)। ਲਘੁ = ਛੋਟਾ। ਦੀਰਘੁ = ਵੱਡਾ। ਨਜਾਰੋ = ਵੱਖਰਾ। ਮਿਲਜੋ = ਲੀਣ। ਮਾਹਿੰ = ਵਿੱਚ।

**ਅਰਥ :**

੧ ਪੂਰਬ, ਪੱਛਮ, ਉੱਤਰ, ਦੱਖਣ (ਚਾਰ ਦਿਸ਼ਾਵਾਂ ਵਿੱਚੋਂ ਕਿਸੇ ਇਕ ਦਿਸ਼ਾ) ਦਾ ਵੀ ਪੱਕਾ ਵਾਸੀ ਨਹੀਂ ਤੇ ਨਾ ਪਤਾਲ ਅਤੇ ਨਾ ਹੀ ਉਹ ਅਕਾਸ਼ ਵਿੱਚ ਹੈ।

੨ ਨਾ ਉਹ ਛੋਟਾ ਹੈ ਨਾ ਵੱਡਾ, ਨਾ ਉਹ ਵੱਖਰਾ ਹੋ ਕੇ ਕਿਤੇ ਬੈਠਾ ਹੈ, ਨਾ ਕਿਸੇ ਸਥਾਨ ਵਿੱਚ ਹੀ ਹੈ, ਨਾ ਬਾਹਰ ਸੰਸਾਰ ਵਿਚ॥ ੮॥

## ਦੋਹਰਾ॥ ੧ ਨਹਿ ਉਤਪਤਿ ਨਹਿ ਬ੍ਰਿਧ ਲਯ ਰੂਪ ਰੰਗ ਰਸ ਭੇਦ।
## ੨ ਨਹਿ ਜੋਗੀ ਭੋਗੀ ਨਹਿ, ਨਹਿ ਇਸਥਿਤ ਨਹਿ ਖੇਦ॥ ੯॥

**ਪਦ ਅਰਥ :**

ਉਤਪਤਿ = ਪੈਦਾਇਸ਼, ਜੰਮਦਾ। ਬ੍ਰਿਧ = ਵਧਦਾ, ਬੁੱਢਾ। ਲਯ = ਲੀਣ, ਮਰਨਾ, ਮੌਤ। ਰੰਗ = ਚਿੱਟਾ, ਕਾਲਾ, ਨੀਲਾ, ਪੀਲਾ, ਲਾਲ। ਰਸ = ਛੇ ਰਸ ਜਾਂ ਨੌਂ ਰਸ ਮੰਨੇ ਹਨ। ਰੂਪ = ਆਕਾਰ। ਭੇਦ = ਫ਼ਰਕ। ਭੋਗੀ = ਪਦਾਰਥ ਖਾਣ ਵਾਲਾ। ਇਸਥਿਤ = ਟਿਕ ਕੇ ਬੈਠਾ। ਖੇਦ = ਦੁੱਖ, ਕਲੇਸ਼। ਜੋਗੀ = ਯੋਗੀ, ਯੋਗ ਦੇ ਨੇਮ ਕਰਨ ਵਾਲਾ ਤਪਸ੍ਵੀ, ਯਮ, ਨੇਮ, ਧਾਰਨਾ, ਧਿਆਨ, ਸਮਾਧੀ ਆਦਿ ਛੇ ਅੰਗ ਯੋਗ ਮੰਨੇ ਹਨ।

**ਅਰਥ :**

੧ ਮੇਰੇ ਸਰੂਪ ਵਿੱਚ ਨਾ ਜੰਮਣਾ, ਨਾ ਬੁਢਾਪਾ ਨਾ ਮੌਤ ਹੈ ਅਤੇ ਨਾ ਹੀ ਛੋਟੇ ਵੱਡੇ ਦਾ ਕੋਈ ਅਕਾਰ; ਨਾ ਚਾਰਾਂ ਰੰਗਾਂ ਵਿੱਚੋਂ ਉਹਦਾ ਕੋਈ ਰੰਗ ਹੈ ਤੇ ਨਾ ਨੌਂ ਰਸਾਂ* ਵਿੱਚੋਂ ਕਿਸੇ ਇਕ ਰਸ ਵਿੱਚ ਮਿਲਿਆ ਹੋਇਆ।

੨ ਨਾ ਜੋਗੀ ਹੈ ਨਾ ਵਿਸ਼ੱਈ, ਨਾਹੀ ਕਿਤੇ ਟਿਕਾਣਾ ਬਣਾ ਕੇ ਬੈਠਾ ਹੈ ਤੇ ਨਾ ਉਸ ਨੂੰ ਕਿਸੇ ਤਰ੍ਹਾਂ ਦਾ ਦੁੱਖ ਕਲੇਸ਼ ਹੈ।। ੯।।

## ਦੋਹਰਾ।। ੧ ਮਲਿਨ ਨੈਨ ਕਰਿ ਦੇਖੀਏ ਸਬ ਕਛੁ ਸਬ ਹੀ ਭਾਇ।
## ੨ ਅਮਲ ਦ੍ਰਿਸਟਿ ਜਬ ਰਵਿ ਲਹਜੋ ਤਬ ਰਵਿ ਹੀ ਦਰਸਾਇ।। ੧੦।।

**ਪਦ ਅਰਥ :**

ਮਲਿਨ = ਮੈਲੇ, ਰੀਦੇ। ਨੈਨ = ਨੇਤਰ, ਅੱਖਾਂ। ਕਰਿ = ਕਰਕੇ। ਸਬ ਕਛੁ = ਸਭ ਕੁਝ। ਸਬ = ਸਾਰਾ। ਭਾਇ = ਤਰ੍ਹਾਂ, ਵਰਗਾ। ਅਮਲ = ਮੈਲ ਰਹਿਤ। ਦ੍ਰਿਸਟਿ = ਨਜ਼ਰ, ਸਾਫ਼। ਜਬ = ਜਦੋਂ। ਲਹਜੋ = ਦੇਖਿਆ, ਜਾਣਿਆ। ਤਬ = ਤਦੋਂ, ਉਦੋਂ। ਰਵਿ ਹੀ = ਸੂਰਜ ਹੀ। ਦਰਸਾਇ = ਦਿਸਦਾ ਹੈ।

**ਅਰਥ :**

੧ ਅੱਖਾਂ ਮੈਲੀਆਂ ਕਰਕੇ ਦੇਖੀਏ ਤਾਂ ਸਾਰਾ ਕੁਝ ਉਸੇ ਤਰ੍ਹਾਂ ਦਾ ਦਿਸਦਾ ਹੈ।

੨ ਅੱਖਾਂ ਸਾਫ਼ ਕਰਕੇ ਜਦੋਂ ਸੂਰਜ ਦੇਖਿਆ ਤਾਂ ਸਾਰੇ ਸੂਰਜ ਹੀ ਨਜ਼ਰ ਆਇਆ।। ੧੦।।

## ਦੋਹਰਾ।। ੧ ਊਚ ਨੀਚ ਨਿਰਗੁਣ ਗੁਣੀ ਰੰਕ ਨਾਥ ਅਰੁ ਭੂਪ।
## ੨ ਹੌਂ ਘਟ ਵਢ ਕਾ ਸੌਂ ਕਹੌਂ ਸਬ ਆਨੰਦ ਸਰੂਪ।। ੧੧।।

**ਪਦ ਅਰਥ :**

ਊਚ = ਉੱਚਾ, ਵੱਡਾ। ਨੀਚ = ਨੀਵਾਂ, ਛੋਟਾ। ਨਿਰਗੁਣ = ਗੁਣਾਂ ਤੋਂ ਸੱਖਣਾ, ਕਲਾ ਅਥਵਾ ਹੁਨਰ ਤੋਂ ਖਾਲੀ। ਗੁਣੀ = ਗੁਣਵਾਨ, ਗੁਣਾਂ ਵਾਲਾ, ਹੁਨਰਮੰਦ, ਕਲਾਵਾਨ। ਰੰਕ = ਕੰਗਾਲ, ਗਰੀਬ। ਨਾਥ = ਸੁਆਮੀ, ਅਮੀਰ। ਅਰੁ = ਅਤੇ। ਭੂਪ = ਰਾਜਾ। ਹੌਂ = ਮੈਂ। ਵਢ = ਵੱਧ। ਕਾ = ਕਿਸ। ਸੌਂ = ਨਾਲ, ਸਿਉ, ਨੂੰ। ਸਬ = ਸਾਰੇ।

**ਅਰਥ :**

੧ ਉੱਚਾ ਨੀਵਾਂ (ਵੱਡਾ ਛੋਟਾ) ਗੁਣਵਾਨ ਤੇ ਬੇਗੁਣਾਂ, ਅਮੀਰ ਤੇ ਗਰੀਬ, ਮਾਲਕ ਤੇ ਸੇਵਕ ਅਤੇ ਰਾਜਾ ਜਾਂ ਪਰਜਾ।

੨ ਮੈਂ ਘੱਟ ਜਾਂ ਵਧੀਕ ਕਿਸ ਨੂੰ ਆਖਾਂ ਕਿਉਂਕਿ ਸਾਰੇ ਤਾਂ ਆਨੰਦ ਸਰੂਪ ਪਰਮਾਤਮਾ, ਹੀ ਸਾਰੇ ਵਿਆਪਕ ਹੈ।। ੧੧।।

---

*ਨੌਂ ਰਸ- ਸ਼ਿੰਗਾਰ, ਹਾਸ, ਕਰੁਣਾ, ਰੌਦਰ, ਬੀਰ, ਭਿਆਨਕ, ਬੀਭਤਸ, ਅਦਭੁਤ, ਸ਼ਾਂਤ ਰਸ।

**ਦੋਹਰਾ।। ੧ ਮਨ ਉਨਮੇਖ ਜਗਤ ਭਯੋ ਬਿਨੁ ਉਨਮੇਖ ਨਸਾਇ।**
**੨ ਕਹੋ ਜਗਤ ਕਤ ਸੰਭਵੈ ਮਨ ਹੀ ਜਹਾਂ ਬਿਲਾਇ।। ੧੨।।**

ਪਦ ਅਰਥ :

ਉਨਮੇਖ = ਫੁਰਨਾ, ਖਿਆਲ*, ਇੱਛਾ। ਜਗਤ = ਸੰਸਾਰ। ਭਯੋ = ਹੋਇਆ। ਜਗਤ ਭਯੋ = ਸੰਸਾਰ ਦੀ ਉਤਪਤੀ ਹੋਈ। 'ਜਬ ਉਦਕਰਖ ਕਰਾ ਕਰਤਾਰਾ।। ਪ੍ਰਜਾ ਧਰਤ ਤਬ ਦੇਹ ਅਪਾਰਾ।।' ਵਾਲਾ ਭਾਵ ਹੈ। ਨਸਾਇ = ਨਾਸ, ਖਤਮ, ਦੂਰ ਕਰ ਦਿੱਤਾ। ਕਹੋ = ਦੱਸੋ। ਕਤ = ਕਿਵੇਂ, ਕਿਸ ਤਰ੍ਹਾਂ। ਸੰਭਵੈ = ਬਣਦਾ ਹੈ, ਹੁੰਦਾ ਹੈ। ਜਹਾਂ = ਜਿਥੇ। ਮਨ = ਜੀਵ। ਬਿਲਾਇ = ਖਤਮ ਹੋ ਜਾਂਦਾ ਹੈ।

ਅਰਥ :

੧ ਮਨ ਦੇ ਫੁਰਨੇ ਕਰਕੇ ਸੰਸਾਰ ਪ੍ਰਤੀਤ ਹੁੰਦਾ ਹੈ, ਜਦੋਂ ਫੁਰਨਾ ਹੀ ਖਤਮ ਹੋ ਗਿਆ।

੨ ਦੱਸੋ ਫੇਰ ਸੰਸਾਰ ਦਾ ਕਿਵੇਂ ਕਹਿਣਾ ਬਣਦਾ ਹੈ ਜਿਥੇ ਮਨ ਦਾ ਫੁਰਨਾ ਹੀ ਖਤਮ ਹੋ ਗਿਆ ? ੧੨।।

**ਦੋਹਰਾ।। ੧ ਨਹਿ ਕਾਰਨ ਕਾਰਜ ਕਛੂ ਨਹਿਨ ਕਾਲ ਨਹਿ ਦੇਸ।**
**੨ ਸਿਵ ਸਰੂਪ ਪੂਰਨ ਅਚਲ ਸਜਾਤਿ ਵਿਜਾਤਿ ਨ ਲੇਸ।। ੧੩।।**

ਪਦ ਅਰਥ :

ਕਾਰਨ (ਸੰ. ਕਾਰਣ) = ਹੇਤੂ, ਸਬੱਬ, ਵਿਦ੍ਵਾਨਾਂ ਨੇ ਦੋ ਪ੍ਰਕਾਰ ਦੇ ਕਾਰਨ ਮੰਨੇ ਹਨ : ਇਕ ਨਿਮਿੱਤ ਕਾਰਣ, ਜਿਹਾ ਕਿ ਕੱਪੜੇ ਦਾ—ਜੁਲਾਹਾ, ਖੱਡੀ, ਨਲਕੀ ਆਦਿ। ਦੂਜਾ ਉਪਾਦਾਨ ਕਾਰਣ, ਕੱਪੜੇ ਦਾ—ਸੂਤ, ਘੜੇ ਦੀ ਮਿੱਟੀ। ਕਾਰਜ = ਕੰਮ, ਧੰਦਾ। ਕਛੂ = ਕੁਝ-ਕੁ। ਨਹਿਨ = ਨਹੀਂ। ਕਾਲ = ਭੂਤ, ਭਵਿੱਖ, ਵਰਤਮਾਨ। ਦੇਸ਼ = ਅਮਰੀਕਾ, ਅਫਰੀਕਾ, ਇੰਗਲੈਂਡ ਆਦਿ ਦੇਸ਼, ਜਾਂ ਮਾਝਾ, ਮਾਲਵਾ, ਦੁਆਬਾ ਬਿਸਤ ਆਦਿ ਨੂੰ ਵੀ ਦੇਸ਼ ਕਹਿੰਦੇ ਹਨ। ਸਿਵ ਸਰੂਪ = ਕਲਿਆਨ ਸਰੂਪ। ਅਚਲ = ਚੱਲਣ ਤੋਂ ਰਹਿਤ, ਨਾਸ਼ ਤੋਂ ਰਹਿਤ। ਸਜਾਤਿ = ਉਸੇ ਜਾਤਿ ਦਾ, ਸਮਾਨ ਜਾਤਿ। ਵਿਜਾਤਿ = ਦੂਜੀ ਜਾਤਿ ਦਾ। ਲੇਸ = ਥੋੜ੍ਹਾ ਜਿੰਨਾ।

ਅਰਥ :

੧ ਨਾ ਕਾਰਣ (ਮਾਇਆ, ਮਲ, ਅਵਿਦਿਆ), ਨਾ ਕਾਰਜ (ਜੀਵ-ਈਸ੍ਵਰ), ਨਾ ਤਿੰਨ ਸਮੇਂ (ਭੂਤ, ਭਵਿੱਖ ਤੇ ਵਰਤਮਾਨ), ਨਾ (ਮਾਝਾ, ਮਾਲਵਾ ਆਦਿ) ਦੇਸ਼।

੨ ਉਸ ਅਚੱਲ ਕਲਿਆਣ ਸਰੂਪ ਪਰਮੇਸ਼ਰ ਵਿੱਚ ਸਜਾਤੀ ਵਿਜਾਤੀ ਆਦਿ ਦਾ ਥੋੜ੍ਹਾ ਜਿਹਾ ਵੀ ਲੇਸ ਨਹੀਂ।। ੧੩।।

**ਦੋਹਰਾ।। ੧ ਏਕ ਹੂੰ ਕਹਤ ਬਨੈ ਨਹੀ, ਦੋਇ ਕਹੌਂ ਕਿਹ ਭਾਇ।**
**੨ ਪੂਰਨ ਰੂਪ ਬਿਹਾਇ ਸੀ ਘਟ ਬਢ ਕਹਜੇ ਨ ਜਾਇ।। ੧੪।।**

ਪਦ ਅਰਥ :

ਏਕ ਹੂੰ = ਇਕੱਤ੍ਰ, ਇਕ। ਕਹਤ = ਕਹਿਣਾ। ਬਨੈ = ਬਣਦਾ। ਦੋਇ = ਦੋ। ਕਹੌਂ = ਆਖਾਂ। ਕਿਹ = ਕਿਸ। ਭਾਇ = ਪ੍ਰਕਾਰ, ਤਰ੍ਹਾਂ। ਕਿਹ ਭਾਇ = ਕਿਸ ਤਰ੍ਹਾਂ, ਕਿਵੇਂ ? ਪੂਰਨ ਰੂਪ = ਸੰਪੂਰਨ ਸਰੂਪ। ਬਿਹਾਇ ਸੀ = ਅਕਾਸ਼, ਛੱਡ ਕੇ। ਘਟ ਬਢ = ਘੱਟ ਜਾਂ ਵੱਧ। ਕਹਜੇ = ਆਖਿਆ। ਨ ਜਾਇ = ਨਹੀਂ ਜਾਂਦਾ।

*ਅੱਖ ਦਾ ਝਮਕਣਾ, ਉਤਨਾ ਸਮਾਂ ਜਿਤਨਾ ਅੱਖ ਝਮਕਣ ਨੂੰ ਲੱਗੇ, ਨਿਮਖ ਭਾਵ ਥੋੜ੍ਹੇ ਜਿੰਨੇ ਸਮੇਂ ਵਿੱਚ।

ਅਰਥ :

੧ ਉਸ ਪ੍ਰਮਾਤਮਾ ਨੂੰ ਇਕ ਕਹਿਣਾ ਵੀ ਨਹੀ ਬਣਦਾ, ਦੋ ਕਿਸ ਤਰ੍ਹਾਂ ਆਖਾਂ, ਕਿਉਂਕਿ ਦੂਜਾ ਤਾਂ ਤੁਦ ਆਖਾਂ ਜੇਕਰ ਕੋਈ ਉਸ ਵਰਗਾ ਹੋਰ ਹੋਵੇ ?

੨ ਉਹ ਪ੍ਰਤ ਅਕਾਸ਼ ਦੀ ਤਰ੍ਹਾਂ ਸਾਰੇ ਤਰਪੂਰ ਹੈ, ਉਸ ਨੂੰ ਛੱਡ ਕੇ ਘੱਟ ਜਾਂ ਵੱਧ ਕੁਝ ਵੀ ਆਖਿਆ ਨਹੀ ਜਾਂਦਾ ॥੧੪॥

**ਦੋਹਰਾ॥ ੧ ਬਿਸ੍ਵ ਨ ਤੇਜਸ ਪ੍ਰਗਜ ਕਛੁ ਨਹਿ ਤੁਰੀਆ ਤਾ ਮਾਹਿ।**
**੨ ਸੋ ਸਰੂਪ ਨਿਜ ਗਜਾਨ ਘਨ ਮੈਂ ਤੂੰ ਬਿਬਿਧ ਤਹ ਨਾਹਿ॥ ੧੫॥**

ਪਦ ਅਰਥ :

ਬਿਸ੍ਵ = ਵੱਖ-ਵੱਖ ਸਥੂਲ ਸਰੀਰਾਂ ਦੀ ਜਾਗਤ੍ਰ ਅਵਸਥਾ ਦਾ ਅਭਿਮਾਨੀ ਹੈ। ਤੇਜਸ (ਤੈਜਸ) = ਚਮਕੀਲਾ ਪਦਾਰਥ, ਏਥੇ ਰਾਜਸ ਅਵਸਥਾ ਨੂੰ ਪ੍ਰਾਪਤ ਹੋਇਆ ਅਹੰਕਾਰ ਜੋ ਗਜਾਰਾਂ ਇੰਦ੍ਰੀਆਂ ਅਤੇ ਪੰਜ ਤਨਮਾਤ੍ਰਾ ਦੀ ਉਤਪਤੀ ਵਿੱਚ ਸਹਾਇਕ ਹੁੰਦਾ ਹੈ, ਸੁਪਨ ਅਵਸਥਾ ਦਾ ਅਭਿਮਾਨੀ ਜੀਵ। ਪ੍ਰਗਜ = ਚੰਗੀ ਤਰ੍ਹਾਂ ਜਾਣਨ ਵਾਲਾ, ਚਤੁਰ, ਦਾਨਾ*। ਤੁਰੀਆ = ਚੌਥੀ ਅਵਸਥਾ, ਉਹ ਹਾਲਾਤ ਜੋ ਜਾਗਤ੍ਰ ਸੁਪਨ ਸੁਖੋਪਤੀ ਤੋਂ ਪਰ੍ਹੇ ਹੈ, ਭਾਵ ਗਿਆਨ ਦਸ਼ਾ। ਤਾ = ਉਸ। ਮਾਹਿ = ਵਿੱਚ। ਸੋ = ਉਹ। ਨਿਜ = ਆਪਣਾ। ਗਜਾਨ ਘਨ= ਗਿਆਨ ਦਾ ਬੱਦਲ, ਸੋਮਾ। ਬਿਬਿਧ = ਨਾਨ੍ਹਾਪਨ। ਤਹਾ = ਉਥੇ। ਨਾਹਿ = ਨਹੀਂ। ਮੈਂ ਤੂੰ = ਮੇਰ ਤੇਰ।

ਅਰਥ :

੧ ਮੇਰੇ ਉਸ ਪਰਮ ਆਪੇ ਵਿੱਚ ਨਾ ਵਿਸ੍ਵ, ਨਾ ਤੇਜਸ, ਨਾ ਪ੍ਰਗ ਤੇ ਨਾ ਹੀ ਚੌਥੀ ਤੁਰੀਆ ਅਵਸਥਾ ਹੈ।

੨ ਮੇਰੇ ਉਸ ਆਪਣੇ ਸਰੂਪ ਵਿੱਚ ਸਿਰਫ ਇਕ ਗਿਆਨ ਦਾ ਹੀ ਭੰਡਾਰ ਹੈ, ਮੇਰ ਤੇਰ ਤੇ ਨਾਨ੍ਹਾਪਨ ਨਹੀਂ॥੧੫॥

**ਦੋਹਰਾ॥ ੧ ਜਾਗ੍ਰਤ ਸ੍ਵਪਨ ਸੁਖੋਪਤਿ ਕੇ ਅਭਿਮਾਨੀ ਏ ਨਾਹਿ।**
**੨ ਜੋ ਸਭ ਕੋ ਅਨੁਭਵ ਕਰੈ ਸ਼ਿਵ ਸਰੂਪ ਕਹਿ ਤਾਹਿ॥ ੧੬॥**

ਪਦ ਅਰਥ :

ਜਾਗ੍ਰਤ = ਜਾਗਣਾ। ਸ੍ਵਪਨ = ਸੁਪਨ ਅਵਸਥਾ, ਗਾੜ੍ਹੀ ਨੀਂਦ ਤੋਂ ਬਾਅਦ ਸੁਪਨਾਵੀ ਦੁਨੀਆਂ। ਸੁਖੋਪਤਿ = ਅਜਿਹੀ ਗਾੜ੍ਹੀ ਨੀਂਦ ਜਿਸ ਵਿੱਚ ਸੁਪਨਾ ਵੀ ਨਾ ਹੋਵੇ। ਪਾਤੰਜਲ ਦਰਸ਼ਨ ਅਨੁਸਾਰ ਚਿੱਤ ਦੀ ਇਕ ਵਿਰਤੀ ਜੋ ਜੀਵ ਅਤੇ ਬ੍ਰਹਮ ਦੇ ਮੇਲ ਨੂੰ ਨਿਤ ਅਨੁਭਵ ਕਰਦੀ ਹੈ, ਪਰ ਇਸ ਦਸ਼ਾ ਵਿੱਚ ਇਹ ਗਿਆਨ ਨਹੀਂ ਹੁੰਦਾ ਕਿ ਬ੍ਰਹਮ ਦਾ ਮਿਲਾਪ ਪ੍ਰਾਪਤ ਕੀਤਾ ਹੈ। ਅਭਿਮਾਨੀ = ਮਾਲਕ। ਜੋ = ਜਿਹੜਾ। ਸਬ = ਸਭ। ਕੋ = ਨੂੰ। ਅਨੁਭਵ = ਜਾਣਨਾ, ਗਿਆਨ। ਕਰੈ = ਕਰਦਾ ਹੈ। ਸਿਵ ਸਰੂਪ = ਕਲਿਆਨ ਸਰੂਪ। ਕਹਿ = ਆਖਿਆ ਜਾਂਦਾ। ਤਾਹਿ = ਉਸ ਨੂੰ।

ਅਰਥ :

੧ ਜਾਗ੍ਰਤ, ਸੁਪਨ, ਸੁਖੋਪਤਿ ਤਿੰਨਾਂ ਅਵਸਥਾਂ ਦੇ ਅਭਿਮਾਨੀ ਵਿਸ਼ਵ ਤੈਜਸ ਤੇ ਪ੍ਰਗਜ ਜੀਵ ਹਨ।

੨ ਜੋ ਇਨ੍ਹਾਂ ਸਾਰਿਆਂ ਨੂੰ ਜਾਣਦਾ ਹੈ, ਉਸ ਨੂੰ ਕਲਿਆਨ ਸਰੂਪ ਆਖਿਆ ਜਾਂਦਾ ਹੈ॥੧੬॥

**ਦੋਹਰਾ॥ ੧ ਸਾਧਕ ਸਾਧਨ ਕਛੂ ਨਹੀਂ ਨਾਥ ਸਿਧ ਨਹਿ ਕੋਇ।**
**ਪ੍ਰਮਾਨ ਪ੍ਰਮਾਤਾ ਕੋ ਕਹੈ ਨਾਥ ਪ੍ਰਮੇਯ ਨ ਹੋਇ॥ ੧੭॥**

*ਸੁਖੋਪਤੀ ਵਿਖੇ ਸਥੂਲ ਸੂਖਮ ਦੇਹ ਦੇ ਹੰਕਾਰ ਨੂੰ ਛੱਡ ਕੇ ਇਕ ਕਾਰਣ ਦੇਹ ਦਾ ਅਭਿਮਾਨੀ।

ਪਦ ਅਰਥ :

ਸਾਧਕ = ਜਗਿਆਸੂ, ਸਿੱਖ, ਸਾਧਨ ਕਰਨ ਵਾਲਾ। ਸਾਧਨ = ਵੈਰਾਗ, ਵਿਵੇਕ, ਖਟ ਸੰਪੱਤੀ, ਮੋਖ ਇੱਛਾ। ਨਾਥ = ਨੌਂ ਨਾਥ, ਯੋਗੀਆਂ ਦੇ ਨੌਂ ਪ੍ਰਧਾਨ ਜੋਗੀ : ਆਦਿ ਨਾਥ, ਮਾਛਿੰਦਰ ਨਾਥ, ਉਦਯ ਨਾਥ, ਸੰਤੋਖ ਨਾਥ, ਕੰਥੜ ਨਾਥ, ਸਤਜ ਨਾਥ, ਅਚੰਭਨਾਥ, ਚੌਰੰਗੀ ਨਾਥ, ਗੋਰਖਨਾਥ*। ਸਿਧ = ਸਿੱਧੀ ਨੂੰ ਪ੍ਰਾਪਤ ਹੋਇਆ, ਸਿੱਧੀ ਵਾਲਾ। ਪ੍ਰਮਾਨ = ਪ੍ਰਮਾਤਾ-ਪ੍ਰਮਾਨ ਪ੍ਰਮੇਯ ਤਿੰਨ ਚੀਜ਼ਾਂ। ਕੋ = ਕੌਣ ? ਕਹੈ = ਆਖਦਾ ਹੈ।

ਅਰਥ :

੧ ਉਸ ਅਵਸਥਾ ਵਿੱਚ ਨਾ ਕੋਈ ਸਾਧਨ ਕਰਨ ਵਾਲਾ ਜਗਿਆਸੂ, ਨਾ ਸਾਧਨ, ਨਾ ਹੀ ਨਾਥ, ਨਾ ਕੋਈ ਸਿਧੀਆਂ ਸੰਪੰਨ ਯੋਗੀ ਹੈ।

੨ ਨਾ ਹੀ ਓਥੇ ਪ੍ਰਮਾਤਾ, ਪ੍ਰਮਾਣ, ਪ੍ਰਮੇਯ ਰੂਪ ਤਿੰਨ ਚੀਜ਼ਾਂ ਹੀ ਹਨ।। ੧੭।।

## ਦੋਹਰਾ।। ੧ ਸਾਸਤ੍ਰਾਸਾਸਤ੍ਰ ਸੁ ਕੋ ਨਹੀ ਨਹਿ ਭਿੱਛਕ ਨਹਿ ਦਾਨਿ।
## ੨ ਦੇਸ ਨ ਕਾਲ ਨ ਬਸਤੁ ਗੁਣ ਬਾਦੀ ਬਾਦ ਨ ਹਾਨਿ।। ੧੮।।

ਪਦ ਅਰਥ :

ਸਾਸਤ੍ਰਾਸਾਸਤ੍ਰ = (ਸਾਸਤ੍ਰ + ਅਸਾਸਤ੍ਰ) ਹਿੰਦੂ ਮੱਤ ਦੇ ਛੇ ਗ੍ਰੰਥ੧। ਸਾਸਤ੍ਰ = ਆਗਿਆ ਕਰਨ ਵਾਲਾ। ਅਸਾਸਤ੍ਰ = ਆਗਿਆ ਨਾ ਦੇਣ ਵਾਲਾ, ਆਗਿਆ ਮੰਨਣ ਵਾਲਾ ਅਰਥਾਤ ਨਾ ਕੋਈ ਹੁਕਮ ਕਰਨ ਵਾਲਾ ਤੇ ਨਾ ਹੀ ਹੁਕਮ ਦੀ ਤਾਮੀਲ ਕਰਨ ਵਾਲਾ। ਕੋ = ਕੋਈ। ਭਿੱਛਕ = ਮੰਗਤਾ। ਦਾਨਿ = ਦਾਨੀ, ਦੇਣ ਵਾਲਾ। ਕਾਲ = ਸਮਾਂ। ਗੁਣ = ਤਿੰਨ ਗੁਣ (ਰਜੋ, ਸਤੋ, ਤੰਮੋ)। ਬਾਦੀ = ਝਗੜਾਲੂ। ਬਾਦ=ਝਗੜਾ। ਹਾਨਿ = ਹਾਨੀ।

ਅਰਥ :

੧ ਇਹਨਾਂ ਛੇ ਸ਼ਾਸਤ੍ਰਾਂ ਵਿੱਚੋਂ ਨਾ ਕੋਈ ਓਥੇ ਆਗਿਆ ਦੇਣ ਵਾਲਾ ਹੈ, ਨਾ ਮੰਨਣ ਵਾਲਾ ਹੈ; ਨਾ ਕੋਈ ਮੰਗਤਾ ਹੈ, ਨਾ ਹੀ ਦਾਨੀ।

੨ ਨਾ ਹੀ ਓਥੇ ਕੋਈ ਦੇਸ਼ ਦੀ ਸੀਮਾ ਹੈ, ਨਾ ਸਮੇਂ ਦੀ ਕੋਈ ਚਾਲ; ਨਾ ਕੋਈ ਵਸਤੂ੨ ਅਤੇ (ਨਾ ਹੀ ਤਿੰਨਾਂ ਗੁਣਾਂ ਵਿੱਚੋਂ) ਕੋਈ ਗੁਣ, ਨਾ ਕੋਈ ਝਗੜਾ ਕਰਨ ਵਾਲਾ; ਨਾ ਝਗੜਾ, ( ਨਾ ਕਿਸੇ ਦੀ ਸੋਭਾ ਵਡਿਆਈ) ਨਾ ਹੀ ਹਾਨੀ।। ੧੮।।

## ਦੋਹਰਾ।। ੧ ਬਿਧਿ ਨਿਖੇਧ੩ ਨਹਿ ਥਪ ਅਥਪ ਨਹਿ ਪ੍ਰਭੁ ਨਹਿ ਕੋ ਦਾਸੁ।
## ੨ ਕੇਵਲ ਸੁਧ ਸ੍ਵਰੂਪ ਹੋ ਪੂਰਨ ਸੁਤਹਿ ਪ੍ਰਕਾਸ।। ੧੯।।

ਪਦ ਅਰਥ :

ਬਿਧਿ = ਚੰਗੇ ਕਰਮ। ਨਿਖੇਧ = ਮਾੜੇ ਕਰਮ, ਜੋ ਕੰਮ ਧਰਮ ਸ਼ਾਸਤ੍ਰ ਨੇ ਨਿਸ਼ੇਧ ਕੀਤਾ ਹੈ, ਵਰਜਿਆ

---

*ਜੋਗੀਆਂ ਦੀ ਦੂਜੀ ਸੰਪ੍ਰਦਾਯ ਅਨੁਸਾਰ :
ਆਦਿ ਨਾਥ, ਸ਼ੈਲ ਨਾਥ, ਸੰਤੋਖ ਨਾਥ, ਅਚੰਭ ਨਾਥ, ਗਜਕੰਠ ਨਾਥ, ਪ੍ਰਜਾ ਨਾਥ, ਮਛਿੰਦ੍ਰ ਨਾਥ, ਗੋਰਖ ਨਾਥ, ਗਯਾਨ ਸ੍ਰੂਪੀ ਨਾਥ।
(ਮਹਾਨ ਕੋਸ਼)

੧ ਛੇ ਸ਼ਾਸਤ੍ਰ : ਸਾਂਖ, ਨਿਆਇ, ਮੀਮਾਂਸਾ, ਵਿਸੇਸ਼ਕ, ਪਤੰਜਲ, ਵੇਦਾਂਤ।

੨ ਜੀਵ ਦੀਆਂ ਤਿੰਨ ਵਸਤੂਆਂ : ਵਿਸ਼ਵ, ਤੈਜਸ, ਪ੍ਰਾਗ।

੩ ਬਿਧਿ ਨਿਖੇਧ : ਨਿਸ਼ਚਿਤ ਕਰਨ ਯੋਗ ਕਰਮ ਵਿੱਚ ਲਾਉਣ ਦੀ ਅਤੇ ਨਾ ਕਰਨ ਯੋਗ ਦੇ ਤਿਆਗ ਦੀ ਆਗਿਆ। ਹਿੰਦੂ ਮੱਤ ਦੇ ਧਰਮ ਗ੍ਰੰਥਾਂ ਵਿਚ ਕਹੇ ਵਿਧਿ ਅਤੇ ਨਿਸ਼ੇਧ ਕਰਮ, ਜਿਵੇਂ ਅਗਨਿ ਹੋਤ੍ਰ, ਵ੍ਰਤ ਆਦਿ ਵਿਧਿ ਅਤੇ ਵਸਤਰਾਂ ਸਮੇਤ ਭੋਜਨ ਕਰਨਾ, ਪਜਾਮਾ ਕੁੜਤਾ ਪਹਿਨਣਾ, ਸਮੁੰਦਰੋਂ ਪਾਰ ਜਾਣਾ ਆਦਿ ਨਿਸ਼ੇਧ ਕਰਮ ਹਨ। (ਮਹਾਨ ਕੋਸ਼)

ਹੈ। ਥਪ = ਇਸਥਿਤੀ, ਟਿਕਾਉ, ਪੈਦਾਇਸ਼। ਅਥਪ = ਲੈਤਾ, ਖਾਤਮਾ, ਵਿਨਾਸ਼। ਪ੍ਰਭੂ = ਪਰਮਾਤਮਾ, ਸੁਆਮੀ। ਕੋ = ਕੋਈ। ਦਾਸੁ = ਸੇਵਕ, ਨੌਕਰ। ਕੇਵਲ = ਸਿਰਫ, ਫਕਤ। ਪੂਰਨ = ਵਿਆਪਕ, ਭਰਪੂਰ। ਸੁਤਹਿ ਪ੍ਰਕਾਸ਼ = ਆਪਣੇ ਆਪ ਹੋਣ ਵਾਲਾ, ਜਿਸ ਦਾ ਮਾਂ-ਪਿਉ ਕੋਈ ਨਹੀਂ।

**ਅਰਥ :**

੧ ਮੇਰੇ ਸਰੂਪ ਵਿੱਚ ਨਾ ਚੰਗੇ ਕੰਮ ਹਨ ਨਾ ਮਾੜੇ, ਨਾ ਪੈਦਾਇਸ਼ ਹੈ ਨਾ ਮੌਤ, ਨਾ ਮਾਲਕ ਹੈ ਨਾ ਸੇਵਕ ਦਾ ਫਰਕ।

੨ ਸਿਰਫ ਸੁਧ ਸਰੂਪ ਪਰਮਾਤਮਾ ਹੀ ਸਾਰੇ ਭਰਪੂਰ ਹੈ, ਜੋ ਕਿਸੇ ਦੀ ਪੈਦਾਵਰ ਨਹੀਂ।। ੧੯।।

**ਸੋਰਠਾ।। ੧ ਧ੍ਯਾਤਾ ਧ੍ਯਾਨ ਨ ਧ੍ਯੇਯ ਮਮ ਨਿਜ ਸੁਧ ਸ੍ਵਰੂਪ ਮੈ।**
**੨ ਉਪਾਦੇਯ ਨਹਿ ਹੇਯ ਸਰਬ ਰੂਪ ਸਬ ਤੈ ਪਰੇ।। ੨੦।।**

**ਪਦ ਅਰਥ :**

ਧ੍ਯਾਤਾ= ਧਿਆਉਣ ਵਾਲਾ। ਧ੍ਯਾਨ = ਦ੍ਰਿਸ਼ਟੀ, ਨਜ਼ਰ। ਧ੍ਯੇਯ = ਵਸਤੂ, ਜਿਸ ਦਾ ਧਿਆਨ ਕੀਤਾ ਜਾਵੇ। ਮਮ = ਮੇਰਾ। ਨਿਜ = ਆਪਣਾ। ਮੈ = ਵਿੱਚ। ਉਪਾਦੇਯ = ਪਕੜਨ ਲਾਇਕ, ਧਾਰਨ ਕਰਨ ਯੋਗ, ਗ੍ਰਹਿਣ ਕਰਨ ਯੋਗ। ਹੇਯ = ਤਿਆਗ ਕਰਨ ਯੋਗ, ਛੱਡਣ ਵਾਲੀ। ਸਰਬ ਰੂਪ = ਸਭ ਵਿੱਚ ਮਿਲਿਆ ਹੋਇਆ। ਸਬ = ਸਾਰਿਆਂ। ਤੈ = ਤੋਂ। ਪਰੇ = ਦੂਰ।

**ਅਰਥ :**

੧ ਧਿਆਨ ਕਰਨ ਵਾਲਾ, ਨਜ਼ਰ ਤੇ ਵਸਤੂ ਮੇਰੇ ਆਪਣੇ ਸਰੂਪ ਵਿੱਚ ਇਹ ਤ੍ਰਿਪੁਟੀ ਨਹੀਂ।

੨ ਨਾ ਕੁਝ ਧਾਰਨ ਕਰਨ ਤੇ ਨਾ ਹੀ ਛੱਡਣ ਦੇ ਲਾਇਕ ਹੀ ਮੇਰੇ ਸਰੂਪ ਵਿਚ ਹੈ, ਮੇਰਾ ਪਰਮ ਆਪਾ ਸਾਰਿਆਂ ਵਿਚ ਮਿਲਿਆ ਹੋਇਆ ਵੀ ਹੈ ਤੇ ਸਾਰਿਆਂ ਤੋਂ ਦੂਰ ਵੀ।। ੨੦।।

**ਦੋਹਰਾ।। ੧ ਕਹ੍ਯੋ ਸਿੱਖ ਅਨੁਭਵ ਸਬੈ ਰਹ੍ਯੋ ਮੋਨ ਗਹਿ ਸੋਇ।**
**੨ ਬੋਲੇ ਦਾਸ ਅਨਾਥ ਕਹਿ ਸੁ ਗੁਰੁ ਸਿੱਖ ਤਨ ਜੋਇ।। ੨੧।।**

**ਪਦ ਅਰਥ :**

ਕਹ੍ਯੋ = ਆਖਿਆ। ਅਨੁਭਵ = ਗਿਆਨ, ਤਜਰਬਾ। ਸਬੈ = ਸਾਰਾ। ਰਹ੍ਯੋ = ਹੋ ਗਿਆ। ਮੋਨ = ਚੁੱਪ। ਗਹਿ = ਫੜ ਕੇ, ਧਾਰ ਕੇ। ਸੋਇ = ਉਹ। ਬੋਲੈ ਦਾਸ = ਸੇਵਕ ਨੂੰ ਕਿਹਾ। ਅਨਾਥ = ਕਵੀ ਅਨਾਥ ਦਾਸ ਜੀ। ਕਹਿ = ਕਹਿੰਦਾ ਹੈ। ਤਨ = ਸਰੀਰ। ਜੋਇ = ਦੇਖ ਕੇ।

**ਅਰਥ :**

੧ ਗੁਰੂ ਨੇ ਸਿੱਖ ਨੂੰ ਸਾਰਾ ਹੀ ਆਪਣਾ ਤਜਰਬਾ (ਗਿਆਨ) ਸੁਣਾਇਆ ਤੇ ਸਿੱਖ ਉਸ ਗਿਆਨ ਮਈ ਵਿਚਾਰ ਨੂੰ ਸੁਣ ਕੇ ਚੁੱਪ ਹੋ ਗਿਆ।

੨ ਅਨਾਥ ਕਵੀ ਜੀ ਕਹਿੰਦੇ ਹਨ ਕਿ ਗੁਰੂ ਨੇ ਜਦੋਂ ਸੇਵਕ ਨੂੰ ਅਧਿਕਾਰੀ ਤੱਕਿਆ, ਫੇਰ ਉਸ ਨੂੰ ਗਿਆਨ ਦਾ ਉਪਦੇਸ਼ ਦਿੱਤਾ।। ੨੧।।

*ਇਤਿ ਸ੍ਰੀ ਬਿਚਾਰਮਾਲਾ ਸਿੱਖ ਅਨੁਭਵ ਸਪਤਮੋਂ ਬਿਸ੍ਰਾਮ।। ੭।।*



# ਅੱਠਵਾਂ ਬਿਸ੍ਰਾਮ

ਗੁਰੁ ਪ੍ਰੀਛਾ ਕਹਤ ਹੈ :

**ਦੋਹਰਾ।। ੧ ਅਨੁਭਵ ਅੰਮ੍ਰਿਤ ਸਿੱਖ ਕੇ ਉਦੈ ਭਯੋ ਚਿਤ ਚੈਨ।**
**੨ ਲੈਨਿ ਪਰੀਛਾ ਕੋ ਕਹੈਂ ਗੁਰੁ ਕਰੁਣਾ ਰਸ ਬੈਨ।। ੧।।**

ਪਦ ਅਰਥ :

ਅਨੁਭਵ = ਗਿਆਨ। ਅੰਮ੍ਰਿਤ = ਅੰਮ੍ਰਿਤ ਵਰਗਾ। ਅਨੁਭਵ ਅੰਮ੍ਰਿਤ = ਅੰਮ੍ਰਿਤ ਵਰਗਾ ਗਿਆਨ ਜਾਂ ਮੌਤ ਰਹਿਤ ਕਰਨ ਵਾਲਾ ਗਿਆਨ। ਸਿਖ ਕੇ = ਸੇਵਕ ਦੇ ਹਿਰਦੇ ਵਿੱਚ। ਉਦੈ = ਪੈਦਾ। ਭਯੋ = ਹੋ ਗਿਆ। ਚੈਨ = ਸ਼ਾਂਤੀ, ਆਰਾਮ। ਲੈਨਿ = ਲੈਣ ਵਾਸਤੇ। ਪਰੀਛਾ = ਪਰੀਖਿਆ, ਪਰਖ, ਇਮਤਿਹਾਨ। ਕੋ = ਨੂੰ। ਕਹੈਂ = ਕਹਿੰਦੇ ਹਨ। ਕਰੁਣਾ ਰਸ = ਕਿਰਪਾ ਤੇ ਸਨੇਹ ਭਰੇ। ਬੈਨ= ਬੋਲ, ਗੱਲਾਂ।

ਅਰਥ :

੧ ਸਿੱਖ ਦੇ ਦਿਲ ਵਿੱਚ ਮੌਤ ਦੇ ਭੈ ਤੋਂ ਮੁਕਤ ਕਰਨ ਵਾਲਾ ਆਤਮ-ਗਿਆਨ ਪੈਦਾ ਹੋ ਗਿਆ, ਜੋ ਸੇਵਕ ਦੇ ਮਨ ਨੂੰ ਆਰਾਮ (ਸ਼ਾਂਤੀ) ਦੇਣ ਵਾਲਾ ਹੈ।

੨ ਗੁਰੂ ਸੇਵਕ ਦੀ ਪਰਖ ਲੈਣ ਵਾਸਤੇ ਕਿਰਪਾ ਤੇ ਪਿਆਰ ਭਰੇ ਬੋਲ ਆਖਦੇ ਹਨ।। ੧।।

**ਦੋਹਰਾ।। ੧ ਪਰੀਛਾ ਨਿਜ ਬਿਗਜਾਨ ਕੀ ਲੇਤ ਖੰਡ ਬਿਉਹਾਰ।**
**੨ ਇਸਥਿਤ ਆਤਮਵਾਨ ਕੀ ਉਪਦੇਸਤ ਨਿਰਧਾਰਿ।। ੨।।**

ਪਦ ਅਰਥ :

ਪਰੀਛਾ = ਪਰਖ, ਟੈਸਟ (Test)। ਨਿਜ = ਆਪਣੇ। ਬਿਗਜਾਨ = ਸਮਝ, ਬੋਧ, ਤਮੀਜ਼, ਪੂਰਾ ਗਿਆਨ, ਆਤਮ ਗਿਆਨ, ਅਪ੍ਰੋਖ ਗਿਆਨ। ਲੇਤ = ਲੈਣਗੇ। ਖੰਡ = ਕੱਟ ਕੇ, ਖਤਮ ਕਰਕੇ। ਬਿਉਹਾਰ = ਕੰਮਾਂ ਨੂੰ, ਪ੍ਰਕਿਰਤੀ ਵਾਲੇ ਕੰਮਾਂ ਨੂੰ। ਇਸਥਿਤ = ਸਥਿਤੀ, ਟਿਕਾਅ। ਆਤਮਵਾਨ = ਗਿਆਨ ਵਾਨ। ਉਪਦੇਸਤ = ਉਪਦੇਸ਼ ਦੇਣਗੇ। ਨਿਰਧਾਰਿ = ਨਿਰਣਾ ਕਰਕੇ।

ਅਰਥ :

੧ ਗੁਰੂ ਸੇਵਕ ਦੇ ਆਪਣੇ ਆਤਮ-ਗਿਆਨ ਦੀ ਪਰਖ ਕਰਨਗੇ ਤੇ ਸੰਸਾਰੀ ਕੰਮਾਂ-ਕਾਰਾਂ ਦਾ ਖਾਤਮਾ ਕਰਨਗੇ।

੨ ਆਪੇ ਦੇ ਗਿਆਨ ਦੇ ਸਥਿਤੀ ਦੇਖ ਕੇ ਚੰਗੀ ਤਰ੍ਹਾਂ ਪਰਖ ਕਰਕੇ ਉਪਦੇਸ਼ ਦੇਣਗੇ।। ੨।।

ਸ੍ਰੀ ਗੁਰੋ ਵਾਚ : ਗੁਰੂ ਸੇਵਕ ਨੂੰ ਕਹਿੰਦੇ ਹਨ:-

**ਦੋਹਰਾ।। ੧ ਜਾਨਜੋ ਅਬਿਨਾਸੀ ਅਜਰ ਅਦ੍ਵੈ ਰੂਪ ਅਪਾਰੁ।**
**੨ ਜਗ ਆਸਕਤ ਨਾ ਸੰਭਵੈ ਸੁਨੁ ਸਿੱਖ ਸਤਿ ਬਿਚਾਰੁ।। ੩।।**

ਪਦ ਅਰਥ :

ਜਾਨਜੋ = ਜਾਣ ਲਿਆ। ਅਬਿਨਾਸੀ = ਵਿਨਾਸ਼ ਰਹਿਤ। ਅਜਰ = ਸੜਨ ਰਹਿਤ, ਬੁਢਾਪੇ ਤੋਂ ਰਹਿਤ, ਨਿਤ ਨਵਾਂ ਜੁਆਨ^1^। ਅਦ੍ਵੈ = ਅਦ੍ਵੈਸ਼ ਰੂਪ। ਅਪਾਰੁ = ਬੇਅੰਤ। ਆਸਕਤ = ਖੱਚਤ ਹੋਣਾ, ਫਸਣਾ, ਮੋਹ ਕਰਨਾ। ਸੰਭਵੈ = ਬਣਦਾ। ਸੁਨ = ਸੁਣ। ਸਤਿ = ਸੱਚਾ, ਸਹੀ। ਬਿਚਾਰੁ = ਸੰ. ਵਿਚਾਰ। ਵਿਵੇਕ, ਸਿਧਾਂਤ ਨਿਚੋੜ।

ਅਰਥ :

੧ (ਐ ਸਿੱਖਾ!) ਤੂੰ ਵਿਨਾਸ਼ ਰਹਿਤ, ਦ੍ਵੈਸ਼ ਰਹਿਤ, ਬੇਅੰਤ ਸਰੂਪ ਪਰਮਾਤਮਾ ਬਾਰੇ ਸਭ ਕੁਝ ਜਾਣ ਲਿਆ ਹੈ।
੨ (ਇਸ ਲਈ ਹੁਣ ਤੇਰਾ) ਜਗਤ ਵਿੱਚ ਫਸਣਾ ਬਣਦਾ ਨਹੀਂ; ਇਹ ਮੇਰੇ ਨਿਚੋੜ ਦੀ ਗੱਲ ਬੜੇ ਗਹੁ ਨਾਲ ਸੁਣ।। ੩।।

**ਦੋਹਰਾ।। ੧ ਜੌਂ ਕਹਿੰ ਕਰਹਿ ਕਹ ਬਿਖੈ ਭਯੋ ਗ੍ਯਾਨ ਉਦੋਤ।**
**੨ ਬਿਖੈ ਸੰਗਿ ਮਤਿ ਭੰਗ ਹ੍ਵੈ ਗ੍ਯਾਨ ਸਿਥਲਤਾ ਹੋਤ।। ੪।।**

ਪਦ ਅਰਥ :

ਜੌਂ = ਜੇਕਰ। ਕਹਿ = ਕਹੇਂ। ਕਰਹਿ = ਕਰਨਗੇ। ਕਹ = ਕੀ, ਕਿਆ। ਬਿਖੈ = ਵਿਸ਼ੇ, ਵਿਕਾਰ। ਭਯੋ = ਹੋ ਗਿਆ। ਉਦੋਤ = ਪ੍ਰਗਟ, ਪ੍ਰਤੱਖ। ਬਿਖੈ = ਵਿਸ਼ਿਆਂ। ਸੰਗਿ = ਨਾਲ। ਮਤਿ = ਅਕਲ, ਬੁੱਧੀ, ਸਮਝ। ਭੰਗ = ਨਾਸ਼, ਖਤਮ। ਹ੍ਵੈ = ਹੋ ਜਾਂਦੀ ਹੈ। ਸਿਥਲਤਾ = ਕਮਜ਼ੋਰ। ਹੋਤ = ਹੁੰਦੀ।

ਅਰਥ :

੧ (ਐ ਸਿੱਖ!) ਜੇਕਰ ਤੂੰ ਇਹ ਕਹੇਂ ਕਿ ਵਿਸ਼ੇ ਮੇਰਾ ਕੀ ਵਿਗਾੜ ਦੇਣਗੇ ਕਿਉਂਕਿ ਮੇਰੇ ਅੰਦਰ ਤਾਂ ਗਿਆਨ ਪ੍ਰਗਟ ਹੋ ਗਿਆ ਹੈ ?
੨ (ਦੇਖ!) ਵਿਸ਼ੇ-ਵਿਕਾਰਾਂ ਨਾਲ ਅਕਲ ਖਤਮ ਹੋ ਜਾਂਦੀ ਹੈ ਤੇ ਗਿਆਨ ਵੀ ਕਮਜ਼ੋਰ ਪੈ ਜਾਂਦਾ ਹੈ।। ੪।।

**ਦੋਹਰਾ।। ੧ ਆਤਮ ਸੁਧ ਲਹ੍ਯੋ ਨਹੀਂ ਉਦ੍ਯੋ ਨ ਨਿਰਮਲ ਗ੍ਯਾਨ।**
**੨ ਮਲਿਨ ਬਿਖੈ ਬਿਵਹਾਰ ਰਤਿ ਤਬ ਲਗਿ ਹੋਤ ਅਜਾਨ।। ੫।।**

ਪਦ ਅਰਥ :

ਆਤਮ = ਆਪਣਾ ਆਪਾ। ਸੁਧ = ਪਵਿੱਤਰ ਸਰੂਪ। ਲਹ੍ਯੋ = ਜਾਣਿਆਂ। ਉਦ੍ਯੋ = ਪਰਗਟ, ਪ੍ਰਤੱਖ। ਨਿਰਮਲ = ਉੱਜਲ। ਮਲਿਨ = ਮੈਲੇ, ਗੰਦੇ। ਬਿਖੈ = ਵਿਸ਼ੇ, ਵਿਕਾਰ। ਬਿਵਹਾਰ = ਕੰਮ। ਰਤਿ = ਪ੍ਰੀਤੀ। ਤਬ ਲਗਿ = ਤਦੋਂ ਤੱਕ, ਉਦੋਂ ਤੱਕ। ਹੋਤ = ਹੁੰਦਾ। ਅਜਾਨ = ਅਣਜਾਣ, ਬੇਸਮਝ।

ਅਰਥ :

੧ ਜਦ ਤਕ ਪਵਿੱਤਰ ਸਰੂਪ ਆਪਣੇ ਆਪੇ ਨੂੰ ਜਾਣਿਆਂ ਨਹੀ ਜਾਂਦਾ, ਉਦੋਂ ਤਕ ਅਪ੍ਰੋਖ ਗਿਆਨ ਪੈਦਾ ਨਹੀਂ ਹੁੰਦਾ।
੨ ਜਦੋਂ ਤੱਕ ਇਹ ਜੀਵ ਵਿਸ਼ੇ-ਵਿਕਾਰਾਂ ਦੇ ਕੰਮਾਂ-ਕਾਰਾਂ ਵਿੱਚ ਪਿਆਰ ਕਰਦਾ ਹੈ, ਉਦੋਂ ਤਕ ਇਹ ਆਪਣੇ ਆਪੇ ਤੋਂ ਅਣਜਾਣ ਰਹਿੰਦਾ ਹੈ।। ੫।।

**ਦੋਹਰਾ।। ੧ ਜੌਂ ਪੂਰਨ ਆਤਮ ਲਹ੍ਯੋ ਤੌ ਕਿੰਚਿਤ ਬਿਵਹਾਰ।**
**੨ ਸੋ ਹੀ ਜਾਨਿ ਸੁ ਹੋਤ ਕਯੋਂ ਜਗਿ ਜਨ ਦੀਨ ਪ੍ਰਕਾਰ।। ੬।।**

[1] ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ।। (ਧਨਾਸਰੀ ਮਹਲਾ ੧, ਪੰਨਾ ੬੬੦)

ਪਦ ਅਰਥ :

ਜੌ = ਜਦੋਂ, ਜਿਸ ਵੇਲੇ। ਲਹਜੇ = ਜਾਣ ਲਿਆ। ਤੋ = ਉਦੋਂ ਹੀ, ਉਸ ਵੇਲੇ। ਕਿੰਚਿਤ = ਥੋੜ੍ਹੇ, ਨਾਮ ਮਾਤ੍ਰ। ਬਿਵਹਾਰ = ਕੰਮ, ਲੈਣ ਦੇਣ। ਸੋ = ਉਹ (ਪਰਮਆਤਮਾ)। ਹੈਂ = ਮੈਂ ਆਪਣਾ। ਜਾਨਿ = ਜਾਣ ਕੇ। ਹੋਤ = ਹੁੰਦਾ। ਕਜੌ = ਕਿਵੇਂ। ਜਗਿ = ਜਗਤ ਵਿੱਚ, ਸੰਸਾਰ ਵਿੱਚ। ਜਨ = ਮਨੁੱਖ। ਦੀਨ = ਦੁਖੀ, ਆਜਜ਼। ਪ੍ਰਕਾਰ = ਵਾਂਗ।

ਅਰਥ :

੧ ਜਿਸ ਵੇਲੇ ਪਰਮਾਤਮਾ ਨੂੰ ਸਾਰੇ ਵਸਦਾ ਵਿਸ਼ਵਾਸ ਕਰ ਲੈਂਦਾ ਹੈ, ਉਸ ਵੇਲੇ ਸੰਸਾਰਕ ਕੰਮ-ਕਾਰ ਕਮਜ਼ੋਰ ਹੋ ਜਾਂਦੇ ਹਨ, ਭਾਵ ਲੈਣ-ਦੇਣ ਘਟ ਜਾਂਦਾ ਹੈ।

੨ ਜਿਨ੍ਹਾਂ ਨੇ ਉਸ ਪਰੀਪੂਰਨ ਬ੍ਰਹਮ ਨੂੰ ਆਪਣਾ ਆਪ ਜਾਣ ਲਿਆ ਹੈ, ਉਹ ਸੰਸਾਰ ਵਿੱਚ ਹੋਰਾਂ ਵਾਂਗ ਦੁਖੀ ਨਹੀਂ ਹੁੰਦੇ॥੬॥

**ਦੋਹਰਾ॥ ੧ ਮੁਕਤਿ ਬਿਖੈ ਬੈਰਾਗ ਜੋ ਬੰਧਨ ਬਿਖੈ ਸਨੇਹ।**
**੨ ਯਹ ਸਭ ਗ੍ਰੰਥਨ ਕੋ ਮਤੋ ਮਨੁ ਮਾਨੈ ਸੁ ਕਰੇਹ॥੭॥**

ਪਦ ਅਰਥ :

ਬਿਖੈ = ਵਿਕਾਰਾਂ ਵਿੱਚ। ਬੈਰਾਗ = ਉਪਰਾਮਤਾ, ਨਿਰਲੇਪਤਾ, ਅਲੱਗ ਹੋਣਾ। ਜੋ = ਜਿਹੜਾ। ਬੰਧਨ = ਬੰਨ੍ਹ, ਰੋਕ। ਸਨੇਹ = ਪਿਆਰ। ਯਹ = ਇਹ। ਗ੍ਰੰਥਨ = (ਗ੍ਰੰਥ ਦਾ ਬਹੁ ਵਚਨ) ਗ੍ਰੰਥਾਂ। ਕੋ = ਦਾ। ਮਤੋ = ਮੱਤ, ਨਿਚੋੜ, ਸਿਧਾਂਤ। ਮਾਨੈ = ਮੰਨਦਾ, ਚਾਹੁੰਦਾ। ਸੁ = ਉਹ। ਕਰੇਹ = ਕਰ।

ਅਰਥ :

੧ ਵਿਸ਼ੇ-ਵਿਕਾਰਾਂ ਤੋਂ ਅਲੱਗ ਹੋਣ ਨਾਲ ਮੁਕਤੀ ਹੁੰਦੀ ਹੈ, ਵਿਸ਼ਿਆਂ ਵਿੱਚ ਪਿਆਰ ਕਰਨ ਨਾਲ (ਮੁਕਤ ਹੋਣ ਵਿੱਚ) ਰੋਕ ਪੈਂਦੀ ਹੈ।

੨ ਇਹ ਸਾਰੇ ਗ੍ਰੰਥਾਂ ਦਾ ਸਿਧਾਂਤ ਹੈ ਐ ਸਿੱਖ! ਹੁਣ ਤੇਰਾ ਜੋ ਦਿਲ ਮੰਨਦਾ ਹੈ, ਉਹ ਕਰ॥੭॥

ਅਬ ਤੂ ਸੀਖੁ ਭਾਵੈ ਨਹੀ ਸੀਝੈ॥
ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥ (ਰਾਮਕਲੀ ਮ: ੫, ੯੧੩)

**ਦੋਹਰਾ॥ ੧ ਕ੍ਰਿਪਾ ਕਰਤ ਸਿਖ ਪਰਿ ਘਨੀ ਗੁਰ ਸਰਨਾਈ ਰਾਇ।**
**੨ ਇਸਥਿਤ ਆਤਮਵਾਨ ਕੀ ਕਹਿ ਪੁਨਿ ਪੁਨਿ ਦਰਸਾਇ॥੮॥**

ਪਦ ਅਰਥ :

ਕ੍ਰਿਪਾ = ਬਖਸ਼ਿਸ਼, ਦਇਆ। ਪਰਿ = ਉੱਪਰ, ਉਤੇ। ਘਨੀ = ਬਹੁਤੀ, ਬਹੁਤ ਹੀ। ਰਾਇ = ਰਾਜਾ ਰੂਪ ਪਰਮੇਸ਼ਰ। ਸਰਨਾਈ = ਸ਼ਰਨ ਵਿੱਚ। ਇਸਥਿਤ = ਸਥਿਤੀ। ਆਤਮਵਾਨ = ਗਿਆਨਵਾਨ। ਕਹਿ = ਕਹਿ ਕੇ, ਆਖ ਕੇ। ਪੁਨਿ ਪੁਨਿ = ਬਾਰ-ਬਾਰ। ਦਰਸਾਇ = ਦਿਖਾਉਂਦੇ ਹਨ।

ਅਰਥ :

੧ ਗੁਰੂ, ਸਿੱਖ ਉੱਪਰ ਬਹੁਤ ਹੀ ਬਖਸ਼ਿਸ਼ ਕਰਕੇ ਰਾਜਾ ਰੂਪ ਪਰਮਾਤਮਾ ਦੀ ਸ਼ਰਨ ਵਿਚ ਪਾ ਦੇਂਦੇ ਹਨ।

੨ ਗਿਆਨਵਾਨ ਦੀ ਪਰਮਾਤਮਾ ਵਿੱਚ ਵਿਲੀਨਤਾ ਬਾਰ-ਬਾਰ ਆਖ ਕੇ ਦਿਖਾਉਂਦੇ ਹਨ॥੮॥

**ਦੋਹਰਾ॥ ੧ ਜੈਸੇ ਭੁੰਜੇ ਅੰਨ ਮੈ ਉਦਭਵਤਾ ਭਈ ਛੀਨ।**
**੨ ਤੈਸੇ ਆਤਮਵਾਨ ਕੀ ਭਈ ਜਗਤਿ ਮਤਿ ਲੀਨ॥੯॥**

**ਪਦ ਅਰਥ :**

ਜੈਸੇ = ਜਿਵੇਂ। ਭੁੰਜੇ = ਭੁੰਜੇ ਹੋਏ। ਅੰਨ = ਅਨਾਜ, ਦਾਣੇ। ਮੈ = ਵਿੱਚ। ਉਦਭਵਤਾ* = ਉੱਗਣ ਸ਼ਕਤੀ, ਪੈਦਾ ਹੋਣ ਦੀ ਤਾਕਤ, ਪੈਦਾਇਸ਼ੀ ਤਾਕਤ। ਛੀਨ = ਕਮਜ਼ੋਰ, ਖਤਮ, ਨਾਸ। ਤੈਸੇ = ਤਿਵੇਂ, ਇੰਜ, ਉਵੇਂ ਹੀ। ਆਤਮਵਾਨ = ਗਿਆਨਵਾਨ। ਭਈ = ਹੋਈ। ਜਗਤਿ = ਸੰਸਾਰ ਵਿੱਚ। ਮੱਤਿ = ਅਕਲ, ਬੁੱਧੀ। ਲੀਨ = ਲੀਣ ਹੋਣਾ, ਫਸਣਾ, ਮਿਕਸ ਹੋਣਾ, ਮਿਲ ਜਾਣਾ, ਇਕਮਿਕ ਹੋ ਜਾਣਾ।

**ਅਰਥ :**

੧ ਜਿਵੇਂ ਭੁੰਜੇ ਹੋਏ ਅਨਾਜ ਵਿੱਚ ਪੈਦਾਇਸ਼-ਸ਼ਕਤੀ (ਉੱਗਣ ਦੀ ਤਾਕਤ) ਖਤਮ ਹੋ ਜਾਂਦੀ ਹੈ।

੨ ਇੰਜ ਹੀ ਗਿਆਨਵਾਨ ਦੀ ਬੁੱਧੀ (ਸੰਸਾਰਾਕਾਰ ਵਿਰਤੀ ਬਣ ਕੇ) ਸੰਸਾਰ ਵਿੱਚ ਮਿਲ ਕੇ ਪਰਮਾਤਮਾ ਦੇ ਗਿਆਨ ਵਲੋਂ ਕਮਜ਼ੋਰ ਪੈ ਜਾਂਦੀ ਹੈ ਤੇ ਜਨਮ ਮਰਨ ਦਾ ਕਾਰਨ ਬਣਦੀ ਹੈ।। ੯।।

## ਦੋਹਰਾ।। ੧ ਅਨਾਥ ਸੁਗਜਾਨੀ ਕੋਟਿ ਕੋ ਨਿਸੁਯ ਨਿਜ ਮਤ ਏਕ।
## ੨ ਏਕ ਅਗਜਾਨੀ ਕੇ ਹਿਯੇ ਬਰਤਤ ਮਤੇ ਅਨੇਕ।। ੧੦।।

**ਪਦ ਅਰਥ :**

ਅਨਾਥ = ਕਵੀ ਦਾ ਨਾਂ ਹੈ। ਕੋਟਿ = ਕਰੋੜਾਂ, ਅਨੇਕਾਂ। ਕੋ = ਦਾ। ਨਿਜ = ਆਪਣਾ। ਮਤ = ਸਿਧਾਂਤ, ਖਿਆਲ। ਏਕ = ਇਕ। ਨਿਸੁਯ = (ਨਿਸਚੈ) ਯਕੀਨਨ, ਵਿਸ਼ਵਾਸ ਨਾਲ ਕਹਿੰਦੇ ਹਨ। ਅਗਜਾਨੀ = ਬੇਸਮਝ, ਮੂਰਖ। ਕੇ = ਦੇ। ਹਿਯੇ = ਹਿਰਦੇ ਵਿੱਚ। ਬਰਤਤ = ਚਲਦੇ ਹਨ। ਮਤੇ = ਖਿਆਲ, ਵਿਚਾਰ। ਅਨੇਕ = ਬੇਅੰਤ।

**ਅਰਥ :**

੧ ਅਨਾਥ ਕਵੀ ਜੀ ਕਹਿੰਦੇ ਹਨ ਕਿ ਚੰਗੀ ਕਰੋੜਾਂ ਗਿਆਨੀ ਇਕੱਠੇ ਹੋ ਜਾਣ ਤਾਂ ਉਹਨਾਂ ਦਾ ਇੱਕੋ ਸਿਧਾਂਤ ਹੁੰਦਾ ਹੈ।

੨ ਇਕ ਮੂਰਖ (ਬੇਸਮਝ) ਦੇ ਦਿਲ ਵਿਚ ਬੇਅੰਤ ਹੀ ਖਿਆਲ ਉਮੜੇ ਹਨ।। ੧੦।।

## ਦੋਹਰਾ।। ੧ ਸੇਵਾ ਬਹੁਤ ਪ੍ਰਕਾਰ ਪੁਨਿ ਅੰਗ ਤ੍ਰਾਸ ਕਰੈ ਕੋਇ।
## ੨ ਗਜਾਨੀ ਆਪਨਪੌ ਲਹੈ ਤ੍ਰਿਪਤੰ ਕੁਪਤ ਨਹਿ ਹੋਇ।। ੧੧।।

**ਪਦ ਅਰਥ :**

ਪ੍ਰਕਾਰ = ਤਰ੍ਹਾਂ। ਬਹੁਤ ਪ੍ਰਕਾਰ = ਕਈ ਤਰ੍ਹਾਂ ਦੀ। ਪੁਨਿ = (ਪੁਨਹ) ਫੇਰ। ਅੰਗ = ਅੰਗਾਂ ਦੇ, ਸਰੀਰ ਦੇ ਦੂਜੇ ਹਿੱਸਿਆਂ ਦੀ। ਤ੍ਰਾਸ = ਡਰ, ਖੌਫ, ਭੈ। ਕਰੈ = ਕਰਦਾ ਹੈ। ਕੋਇ = ਕੋਈ। ਗਜਾਨੀ = ਗਿਆਨਵਾਨ। ਆਪਨਪੌ = ਆਪਣਾ ਆਪ। ਲਹੈ = ਲੈਂਦਾ, ਜਾਣਦਾ ਹੈ। ਤ੍ਰਿਪਤੰ = ਰੱਜ ਕੇ। ਕੁਪਤ = (ਕੋਪ) ਗੁੱਸਾ, ਗੁੱਸੇ ਵਿੱਚ ਆਉਣਾ। ਹੋਇ = ਹੁੰਦਾ।

**ਅਰਥ :**

੧ ਇਕ (ਸ਼ਰਧਾਵਾਨ ਮਨੁੱਖ ਗਿਆਨਵਾਨ, ਭਜਨ-ਬੰਦਗੀ ਵਾਲੇ ਸਾਧੂ ਦੀ) ਕਈ ਢੰਗਾਂ ਨਾਲ ਸੇਵਾ ਕਰਦਾ ਹੈ, (ਦੂਜੇ ਪਾਸੇ ਨਾਸਤਕ ਮੂਰਖ ਆਦਮੀ, ਉਸ ਸਾਧੂ ਦੇ ਸਰੀਰ ਦੇ ਦੂਜੇ) ਅੰਗਾਂ ਨੂੰ ਕਈ ਤਰ੍ਹਾਂ ਡਰਾਉਂਦਾ ਧਮਕਾਉਂਦਾ ਹੈ।

੨ (ਲੇਕਿਨ ਉਹ ਭਜਨ-ਬੰਦਗੀ ਵਾਲਾ) ਗਿਆਨੀ ਪੁਰਸ਼ ਆਪਣੇ ਆਪੇ ਵਿੱਚ ਵਿਲੀਨ ਰਹਿੰਦਾ ਹੈ, (ਪ੍ਰਸ਼ਾਦ

*ਇਥੇ ਉਦਭਵ ਤੋਂ ਉਦਭਵਤਾ ਸ਼ਬਦ ਘੜਿਆ ਹੈ। ਉਦਭਵ = ਉਤਪਤੀ।

ਛਕਾਉਣ ਵਾਲੇ ਨੂੰ) ਰੱਜ ਕੇ (ਵਰ ਨਹੀਂ ਦਿੰਦਾ ਤੇ ਦੁੱਖ ਦੇਣ ਵਾਲੇ 'ਤੇ) ਗੁੱਸੇ ਨਹੀਂ ਹੁੰਦਾ।। ੧੧।।

ਨਾਨਕ ਭੋਜਨ ਅਨਿਕ ਪ੍ਰਕਾਰੇਣ ਨਿੰਦਕ ਆਵਧ ਹੋਇ ਉਪਤਿਸਟਤੇ।। ੨੭।। (ਮਹਲਾ ੫, ਪੰਨਾ ੧੩੫੬)

ਜਾਂ ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ।।

ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ।। ੧।। (ਮਾਰੂ ਮ: ੫, ਪੰਨਾ ੧੦੧੭)

## ਦੋਹਰਾ।। ੧ ਬਿਖਜਾਨੰਦ ਸੰਸਾਰ ਹੈ ਭਜਨਾਨੰਦ ਹਰਿ ਦਾਸ।
## ੨ ਬ੍ਰਹਮਾਨੰਦ ਜੀਵਨ ਮੁਕਤਿ ਭਈ ਬਾਸਨਾ ਨਾਸ।। ੧੨।।

ਪਦ ਅਰਥ :

ਬਿਖਜਾਨੰਦ = ਵਿਸ਼ਿਆਂ ਦਾ ਸੁਆਦ। ਸੰਸਾਰ ਹੈ = ਸੰਸਾਰ ਦੇ ਲੋਕਾਂ ਨੂੰ, ਸੰਸਾਰੀ ਮਨੁੱਖਾਂ ਨੂੰ। ਭਜਨਾਨੰਦ = ਭਜਨ ਦਾ ਅਨੰਦ। ਹਰਿ ਦਾਸ = ਹਰੀ ਦੇ ਸੇਵਕਾਂ ਨੂੰ। ਬ੍ਰਹਮਾਨੰਦ = ਪਰਮ ਅਨੰਦ ਸਰੂਪ, ਪਰਮਾਤਮਾ। ਭਈ = ਹੋਈ। ਬਾਸਨਾ = ਇੱਛਾ। ਨਾਸ = ਖਤਮ।

ਅਰਥ :

੧ ਸੰਸਾਰ ਦੇ ਮਨੁੱਖਾਂ ਨੂੰ ਵਿਸ਼ਿਆਂ ਦਾ ਸੁਆਦ ਆਉਂਦਾ ਹੈ, ਭਜਨ-ਬੰਦਗੀ ਦਾ ਰਸ ਆਉਂਦਾ ਹੈ ਪ੍ਰਭੂ ਦੇ ਸੇਵਕਾਂ ਨੂੰ।

੨ ਜੀਵਨ ਮੁਕਤ ਅਵਸਥਾ ਵਾਲੇ ਜੋ ਗਿਆਨੀ ਮਨੁੱਖ ਹਨ, ਜਿਨ੍ਹਾਂ ਦੇ ਅੰਦਰੋਂ ਹਰੇਕ ਤਰ੍ਹਾਂ ਦੀਆਂ ਇੱਛਾਵਾਂ ਦਾ ਖਾਤਮਾ ਹੋ ਗਿਆ ਹੈ, ਉਹਨਾਂ ਨੂੰ ਬ੍ਰਹਮਾਨੰਦ ਦੀ ਪ੍ਰਾਪਤੀ ਹੁੰਦੀ ਹੈ।। ੧੨।।

## ਦੋਹਰਾ।। ੧ ਸਾਂਤਿ ਰੂਪ ਤਿਨ ਕੋ ਜਗਤ ਜੇ ਉਰਿ ਸ਼ਾਂਤਿ ਮਹੰਤ।
## ੨ ਤ੍ਰਿਬਿਧਿ ਤਾਪ ਜਿਨ ਉਰ ਜਰੇ ਤੇ ਜਗੁ ਜਰਤ ਲਹੰਤ।। ੧੩।।

ਪਦ ਅਰਥ :

ਸਾਂਤਿ ਰੂਪ = ਸ਼ਾਂਤੀ ਸਰੂਪ, ਠੰਡਾ। ਜੇ = ਜਿਹਨਾਂ ਦੇ। ਉਰਿ = ਹਿਰਦੇ ਵਿੱਚ, ਦਿਲ ਵਿੱਚ। ਮਹੰਤ = ਬਹੁਤੀ। ਤ੍ਰਿਬਿਧਿ = ਤਿੰਨ ਵਿਧੀਆਂ ਤਿੰਨ ਤਰ੍ਹਾਂ ਦਾ। ਤਾਪ = ਬੁਖਾਰ, ਤਿੰਨ ਤਰ੍ਹਾਂ ਦਾ ਬੁਖਾਰ, ਆਧਿ, ਬਿਆਧਿ, ਉਪਾਧਿ, ਜਾਂ ਤ੍ਰਿ = ਤਿੰਨ। ਬਿਧਿ = ਰਜੋ ਸਤੋ, ਤਮੋ। ਜਿਨ = ਜਿਨ੍ਹਾਂ ਦੇ। ਉਰ = ਹਿਰਦੇ, ਦਿਲ। ਤੇ = ਉਹ। ਜਗੁ = ਜਗਤ ਨੂੰ। ਜੈਰਤ = ਸੜਦਾ। ਲਹੰਤ = ਲਖਦੇ, ਜਾਣਦੇ, ਵੇਖਦੇ।

ਅਰਥ :

੧ ਜਿਨ੍ਹਾਂ ਦਾ ਆਪਣਾ ਦਿਲ ਵਿੱਚ ਨਾਮ ਸਿਮਰਨ ਦਾ ਸਦਕਾ ਬਹੁਤ ਹੀ ਠੰਡਾ ਹੈ, ਉਹ ਸੰਸਾਰ ਨੂੰ ਵੀ ਠੰਡਾ ਹੀ (ਸ਼ਾਂਤ ਹੀ) ਵੇਖਦੇ ਹਨ।

੨ ਜਿਨ੍ਹਾਂ ਦੇ ਦਿਲ ਪਹਿਲਾਂ ਹੀ ਤਿੰਨ ਤਰ੍ਹਾਂ ਦੇ ਬੁਖਾਰ ਨਾਲ ਸੜੇ ਹੋਣ, ਉਹ ਜਗਤ ਨੂੰ ਸੜਦਾ ਹੀ ਵੇਖਦੇ ਹਨ।। ੧੩।।

ਸੁਖੀਏ ਕਉ ਪੇਖੈ ਸਭ ਸੁਖੀਆ, ਰੋਗੀ ਕੈ ਭਾਣੈ ਸਭ ਰੋਗੀ।। (ਸੋਰਠਿ ਮ: ੫, ਪੰਨਾ ੬੧੦)

ਗਿਆਨ ਪੁਰਸ਼ ਦੀ ਅਵਸਥਾ ਦਾ ਬਿਆਨ ਕਰਦੇ ਹਨ :

## ਦੋਹਰਾ।। ੧ ਮੁਕਤਾਦਿਕ ਇਛਾ ਨਹੀ ਨਿਸਪ੍ਰੇਹੀ ਪਰਮਾਨ।
## ੨ ਆਤਮ ਸੁਖ ਨਿਤ ਤ੍ਰਿਪਤ ਜੋ ਤਿਨ ਸਮਾਨ ਨਹੀਂ ਆਨ।। ੧੪।।

ਪਦ ਅਰਥ :

ਮੁਕਤਾਦਿਕ = ਸਲੋਕ ਸਰੂਪ ਆਦਿਕ ਮੁਕਤੀਆਂ। ਇਛਾ = ਚਾਹਨਾ, ਤਮੰਨਾ। ਨਿਸਪ੍ਰੇਹੀ =

ਨਿਰਇੱਛਤ। ਪਰਮਾਨ = ਪ੍ਰਮਾਣੀਕ। ਆਤਮ ਸੁਖ = ਅੰਦਰੂਨੀ ਸੁਖ, ਪਰਮਾਤਮਾ ਦੇ ਭਜਨ-ਸਿਮਰਨ ਦਾ ਅਨੰਦ। ਨਿਤ = ਰੋਜ਼। ਤ੍ਰਿਪਤ = ਰੱਜੇਵਾਂ। ਜੇ = ਜਿਹੜੇ। ਸਮਾਨ = ਬਰਾਬਰ। ਆਨ = ਹੋਰ।

**ਅਰਥ :**

੧ (ਜੋ ਭਜਨ-ਸਿਮਰਨ ਵਾਲੇ ਮਨੁੱਖ ਹਨ) ਉਹਨਾਂ ਨੂੰ ਸੰਸਾਰਕ ਸੁਖਾਂ ਦੀ ਵੀ ਇੱਛਾ ਨਹੀਂ ਤੇ ਨਾ ਹੀ ਚਾਰ ਤਰ੍ਹਾਂ ਦੀਆਂ ਮੁਕਤੀਆਂ ਵਿੱਚ ਕਿਸੇ ਇਕ ਮੁਕਤੀ ਦੀ ਮੰਗ ਕਰਦੇ ਹਨ।

੨ ਜਿਹੜੇ ਭਜਨ-ਬੰਦਗੀ ਦੇ ਆਤਮਕ ਸੁਖ ਨਾਲ ਰੋਜ਼ਾਨਾ ਰੱਜੇ ਰਹਿੰਦੇ ਹਨ, ਉਹਨਾਂ ਵਰਗਾ ਦੁਨੀਆਂ ਵਿੱਚ ਹੋਰ ਕੋਈ ਨਹੀਂ ਹੈ।। ੧੪।।

## ਦੋਹਰਾ।। ੧ ਦ੍ਰਿਸ਼ਜ ਪਦਾਰਥ ਕੋ ਭਯੋ ਜਿਨ ਕੇ ਸਹਜਿ ਅਭਾਵ।
## ੨ ਕਹਾ ਗਹੇ ਤਜਾਗੈ ਕਹਾ ਛੂਟਜੋ ਭਾਵ ਅਭਾਵ।। ੧੫।।

**ਪਦ ਅਰਥ :**

ਦ੍ਰਿਸ਼ਜ = ਦਿਸਦਾ, ਨਜ਼ਰ ਆਉਂਦਾ। ਪਦਾਰਥ = ਸਮਾਨ, ਚੀਜ਼ ਵਸਤੂ। ਕੋ = ਦਾ। ਭਯੋ = ਹੋ ਗਿਆ। ਜਿਨ ਕੇ = ਜਿਨ੍ਹਾਂ ਦੇ ਰਿਦੇ ਵਿਚੋਂ। ਸਹਜਿ = ਸੁਭਾਵਕ, ਨਿਰਯਤਨ। ਅਭਾਵ = ਖਾਤਮਾ, ਵਿਨਾਸ਼। ਕਹਾ = ਕੀ। ਗਹੈ = ਫੜਦਾ, ਪਕੜਦਾ। ਤਜਾਗੈ = ਛੱਡਦਾ, ਤਿਆਗਦਾ। ਛੂਟਜੋ = ਛੁੱਟ ਗਿਆ, ਮਿਟ ਗਿਆ। ਭਾਵ = ਹੋਣਾ, ਸੱਤਾ, ਹੋਂਦ, ਅਸਤ੍ਰਿ। ਅਭਾਵਾ = ਨਾ ਹੋਣਾ, ਅਣਹੋਂਦ।

**ਅਰਥ :**

੧ ਜਿਨ੍ਹਾਂ ਗਿਆਨਵਾਨਾਂ ਦੇ ਹਿਰ੍ਦੇ ਵਿੱਚੋਂ ਸੰਸਾਰਕ ਦਿਸਦੀਆਂ ਚੀਜ਼ਾਂ-ਵਸਤੂਆਂ ਦਾ ਖਾਤਮਾ ਹੋ ਗਿਆ ਹੈ।

੨ ਉਹ ਕੀ ਫੜਦੇ ਹਨ ਤੇ ਕੀ ਤਿਆਗਦੇ ਹਨ ? ਉਨ੍ਹਾਂ ਦੇ ਦਿਲ ਦਿਮਾਗ ਵਿੱਚੋਂ ਹੋਂਦ ਤੇ ਅਣਹੋਂਦ ਦੋਨਾਂ ਦਾ ਸਫਾਇਆ ਹੋ ਗਿਆ ਹੈ।। ੧੫।।

## ਦੋਹਰਾ।। ੧ ਜੈਸੇ ਦਿਨਕਰ ਕੇ ਉਦੈ ਦੀਪਕ ਦੁਤਿ ਦੁਰ ਜਾਤਿ।
## ੨ ਤੈਸੇ ਬ੍ਰਹਮਾਨੰਦ ਮੈ ਆਨੰਦ ਸਬੈ ਬਿਲਾਤ।। ੧੬।।

**ਪਦ ਅਰਥ :**

ਜੈਸੇ = ਜਿਵੇਂ। ਦਿਨਕਰ = ਸੂਰਜ। ਉਦੈ = ਚੜ੍ਹਨ 'ਤੇ। ਦੀਪਕ = ਦੀਵਾ। ਦੁਤਿ = ਕ੍ਰਾਂਤੀ, ਸ਼ੋਭਾ, ਰੌਸ਼ਨੀ। ਦੁਰ = ਲੁਕ, ਛੁਪ, ਮੱਧਮ ਪੈ ਜਾਂਦੀ ਹੈ। ਜਾਤਿ = ਜਾਂਦੀ। ਤੈਸੇ = ਉਵੇਂ। ਮੈਂ = ਵਿੱਚ। ਬ੍ਰਹਮਾਨੰਦ = ਬ੍ਰਹਮ ਦਾ ਆਨੰਦ, ਬ੍ਰਹਮ ਦਾ ਸੁਆਦ। ਸਬੈ = ਸਾਰੇ। ਆਨੰਦ = ਸੁਆਦ। ਬਿਲਾਤ = ਵਿਲੀਨ, ਮਿਟਣਾ, ਨਾਸ ਹੋਣਾ, ਚਲੇ ਜਾਂਦੇ।

---

੧ ਵਿਦਵਾਨਾਂ ਨੇ ਪੰਜ ਤਰ੍ਹਾਂ ਦਾ ਅਭਾਵ ਮੰਨਿਆ ਹੈ:-

(ੳ) ਪ੍ਰਾਗਭਾਵ-ਕਿਸੇ ਵਸਤੂ ਦਾ ਪਹਿਲੇ ਕਾਲ ਵਿੱਚ ਨਾ ਹੋਣਾ। ਜੈਸੇ ਲੋਹੇ ਵਿਚ ਤਲਵਾਰ ਬਣਨ ਤੋਂ ਪਹਿਲਾਂ ਮੌਜੂਦਾ ਸ਼ਕਲ ਤਲਵਾਰ ਦਾ ਅਭਾਵ ਸੀ।

(ਅ) ਪ੍ਰਧ੍ਵੰਸਾ ਭਾਵ—ਜੋ ਵਸਤੂ ਦੇ ਨਾਸ਼ ਹੋਣ ਤੋਂ ਉਸ ਦਾ ਅਭਾਵ ਹੋਵੇ ਜਿਵੇਂ ਆਤਿਸ਼ਬਾਜ਼ੀ ਜਲ ਕੇ ਭਸਮ ਹੋ ਗਈ।

(ੲ) ਅਨਜੋਨਜਾਭਾਵ—(ਪਰਸਪਰ ਅਭਾਵ) ਇਕ ਪਦਾਰਥ ਦਾ ਦੂਜੇ ਦਾ ਰੂਪ ਨਾ ਹੋਣਾ ਜਿਵੇਂ ਗਧਾ ਗਊ ਨਹੀਂ ਅਤੇ ਗਊ ਗਧਾ ਰੂਪ ਨਹੀਂ ਅਰਥਾਤ ਗਧੇ ਵਿੱਚ ਗਾਂ ਦਾ ਅਤੇ ਗਾਂ ਵਿੱਚ ਗਧੇ ਦਾ ਅਭਾਵ ਹੈ।

(ਸ) ਅਤਜੰਤਾ ਭਾਵ—ਸਭ ਸਮਿਆਂ ਵਿੱਚ ਕਿਸੇ ਵਸਤੂ ਦਾ ਨਾਂ ਹੋਣਾ ਜਿਵੇਂ ਸਹੇ ਦੇ ਸਿੰਗ, ਅਕਾਸ਼ ਵਿਚ ਫੁੱਲ, ਮ੍ਰਿਗ ਤ੍ਰਿਸ਼ਨਾ ਦਾ ਪਾਣੀ।

(ਹ) ਸਾਮਯਿਕਾਭਾਵ—ਕਿਸੇ ਸਮੇਂ ਵਿੱਚ ਕਿਸੇ ਪਦਾਰਥ ਦੇ ਹੋਣ ਪੁਰ ਭੀ ਨਾ ਮੌਜੂਦਗੀ ਹੋਣ ਕਰਕੇ ਅਭਾਵ ਹੋਣਾ ਜਿਵੇਂ ਘੜਾ ਹੋਣ 'ਤੇ ਕਿਸੇ ਥਾਂ ਤੋਂ ਘੜਾ ਲੈ ਜਾਣ ਤੋਂ ਘੜੇ ਦਾ ਅਭਾਵ ਹੈ। (ਮਹਾਨ ਕੋਸ਼, ਪੰਨਾ ੭੨)

੨ ਅਸਟ ਦੀਪ ਦੀਪਤ ਗ੍ਰਿਹ ਜਾਨੈ। ਛਬ ਘਟ ਗਈ ਬਾਲ-ਰਵਿ ਮਾਨੈ। (ਸ੍ਰੀ ਗੁਰੂ ਨਾਨਕ ਪ੍ਰਕਾਸ਼, ਅਧਿ. ੧)

ਅਰਥ :

੧ ਜਿਵੇਂ ਸੂਰਜ ਦੇ ਚੜ੍ਹਨ ਨਾਲ ਦੀਵੇ ਦੀ ਰੌਸ਼ਨੀ ਛਪ ਜਾਂਦੀ ਹੈ (ਭਾਵ ਫਿੱਕੀ ਪੈ ਜਾਂਦੀ ਹੈ)।

੨ ਓਵੇਂ ਹੀ (ਬ੍ਰਹਮ) ਪਰਮਾਤਮਾ ਦੇ ਨਾਮ ਦਾ ਸੁਆਦ ਆਉਣ ਨਾਲ ਬਾਕੀ ਸਾਰੇ ਸੁਆਦ ਫਿੱਕੇ ਪੈ ਜਾਂਦੇ ਹਨ[1]।

**ਦੋਹਰਾ।। ੧ ਗਰੁੜ ਤਹਾਂ ਬਾਹਨ ਸਬੈ ਰਸ ਸਬ ਅਮੀ ਸਮੀਪ।**
**੨ ਗ੍ਯਾਨ ਦਿਵਾਕਰ ਕੇ ਉਦੈ ਸਬ ਮਤ ਹ੍ਵੈ ਗਏ ਦੀਪ।। ੧੭।।**

ਪਦ ਅਰਥ :

ਗਰੁੜ = ਪੰਛੀਆਂ ਦਾ ਰਾਜਾ[2]। ਤਹਾਂ = ਉਥੇ। ਬਾਹਨ = ਅਸਵਾਰੀਆਂ। ਸਬੈ = ਸਾਰੇ। ਸਬ = ਸਭ, ਸਾਰੇ। ਅਮੀ = ਅੰਮ੍ਰਿਤ। ਸਮੀਪ = ਨੇੜੇ, ਨਜ਼ਦੀਕ। ਦਿਵਾਕਰ = ਸੂਰਜ। ਗ੍ਯਾਨ ਦਿਵਾਕਰ = ਗਿਆਨ ਰੂਪ ਸੂਰਜ। ਕੇ = ਦੇ। ਉਦੈ = ਚੜ੍ਹਨ ਨਾਲ। ਸਬ = ਸਾਰੇ। ਮਤ = ਧਰਮ, ਭੇਖ। ਹ੍ਵੈ = ਹੋ ਗਏ। ਦੀਪ = ਦੀਵੇ, ਦੀਪਕ ਸਮਾਨ ਹੋ ਗਏ।

ਅਰਥ :

੧ (ਜਿਥੇ) ਗਰੁੜ ਹੈ ਉਥੇ ਸਾਰੀਆਂ ਅਸਵਾਰੀਆਂ ਆ ਗਈਆਂ, ਜਿਥੇ ਇਕ ਅੰਮ੍ਰਿਤ ਆ ਗਿਆ, ਉਥੇ ਸਾਰੇ ਰਸ ਆ ਗਏ।

੨ ਜਿਥੇ ਸੂਰਜ ਦਾ ਪ੍ਰਕਾਸ਼ ਹੋ ਗਿਆ ਮਾਨੋ ਉਥੇ ਸਾਰੇ ਦੀਵੇ ਮੱਧਮ ਪੈ ਗਏ, ਇਸੇ ਤਰ੍ਹਾਂ ਗਿਆਨ ਰੂਪ ਸੂਰਜ ਦੇ ਚੜ੍ਹਨ ਨਾਲ ਸਾਰੇ ਭੇਖਾਂ ਰੂਪ ਦੀਵੇ ਮੱਧਮ ਹੋ ਗਏ।। ੧੭।।

**ਦੋਹਰਾ।। ੧ ਹੇਤਿ ਪਰੀਛਾ ਕੇ ਸੁ ਗੁਰ ਖੰਡਜੋ ਜਗ ਬਿਵਹਾਰ।**
**੨ ਕਹਤ ਸਿੱਖ ਆਨੰਦ ਯੁਤ ਵਸਿ ਪ੍ਰਾਰਬਧ ਅਧਾਰ।। ੧੮।।**

ਪਦ ਅਰਥ :

ਹੇਤਿ = ਵਾਸਤੇ। ਪਰੀਛਾ = ਪਰਖ, ਇਮਤਿਹਾਨ। ਕੇ = ਦੇ। ਖੰਡਜੋ = ਖੰਡਨ ਕੀਤਾ। ਜਗ = ਜਗਤ ਦਾ। ਬਿਵਹਾਰ = ਕੰਮ-ਕਾਰ। ਆਨੰਦ = ਖੁਸ਼ੀ, ਖੇੜਾ। ਯੁਤ = ਨਾਲ। ਪ੍ਰਾਰਬਧ = ਭਾਗਜ, ਕਿਸਮਤ, ਤਕਦੀਰ। ਵਸਿ = ਅਧੀਨ। ਅਧਾਰ = ਆਸਰਾ।

ਅਰਥ :

੧ ਗੁਰੂ ਨੇ ਸਿੱਖ ਦੀ ਪਰੀਖਿਆ ਲੈਣ ਵਾਸਤੇ ਦੁਨੀਆਂ ਦੇ ਬਿਉਹਾਰਾਂ ਦਾ ਖੰਡਨ ਕੀਤਾ ਹੈ।

੨ ਸਿੱਖ ਬੜੀ ਖੁਸ਼ੀ ਨਾਲ ਕਹਿੰਦਾ ਹੈ ਕਿ ਹੇ ਗੁਰੂ ਜੀ! ਮੇਰਾ ਸਰੀਰ ਹੁਣ ਕਿਸਮਤ ਦੇ ਆਸਰੇ ਹੈ।। ੧੮।।

---

੧ ਓਹ ਰਸੁ ਪੀਆ ਇਹ ਰਸੁ ਨਹੀ ਭਾਵਾ।। (ਗਉੜੀ ਕਬੀਰ ਬਾਵਨ ਅੱਖਰੀ, ਪੰਨਾ, ੩੪੨)
ਜਾਂ ਆਨਨ ਰਸ ਕਸ ਲਵੈ ਨ ਲਾਈ।। (ਗਉੜੀ ਮ: ੫, ਪੰਨਾ ੧੮੦)

੨ ਵਿਨਤਾ ਦੇ ਪੇਟੋਂ ਪੈਦਾ ਹੋਇਆ ਕੱਸ਼ਪ ਰਿਖੀ ਦਾ ਪੁੱਤਰ ਜੋ ਵਿਸ਼ਨੂੰ ਦਾ ਵਾਹਨ ਅਤੇ ਪੰਛੀਆਂ ਦਾ ਰਾਜਾ ਲਿਖਿਆ ਹੈ। ਇਸ ਦਾ ਅੱਧਾ ਧੜ ਪੰਛੀ ਦਾ ਅਤੇ ਉਪਰਲਾ ਭਾਗ ਮਨੁੱਖ ਦਾ ਹੈ। ਮਹਾਭਾਰਤ ਵਿਚ ਲਿਖਿਆ ਹੈ ਕਿ ਜਦ ਗਰੁੜ ਦੇਵਤਿਆਂ ਨੂੰ ਜਿੱਤ ਕੇ ਸੁਰਗ ਤੋਂ ਅੰਮ੍ਰਿਤ ਲੈ ਕੇ ਆਇਆ, ਤਦ ਵਿਸ਼ਨੂੰ ਨੇ ਰੀਝ ਕੇ ਆਖਿਆ ਕਿ ਵਰ ਮੰਗ। ਗਰੁੜ ਨੇ ਕਿਹਾ ਕਿ ਮੈਂ ਸਦਾ ਆਪ ਦੇ ਉੱਪਰ ਰਹਾਂ। ਵਿਸ਼ਨੂੰ ਨੇ ਇਹ ਬਾਤ ਮੰਨ ਲਈ, ਪਰ ਗਰੁੜ ਨੇ ਮਨ ਵਿੱਚ ਸੋਚਿਆ ਕਿ ਇਹ ਗੱਲ ਚੰਗੀ ਨਹੀਂ ਹੋਈ, ਕਿਉਂਕਿ ਅਜਿਹਾ ਹੋਣ ਤੋਂ ਵਿਸ਼ਨੂੰ ਦਾ ਅਪਮਾਨ ਹੈ। ਗਰੁੜ ਨੇ ਵਿਸ਼ਨੂੰ ਨੂੰ ਕਿਹਾ ਕਿ ਆਪ ਮੈਥੋਂ ਕੋਈ ਵਰ ਲੈ ਲਉ। ਵਿਸ਼ਨੂੰ ਨੇ ਆਖਿਆ "ਤੂੰ ਮੇਰੀ ਸਵਾਰੀ ਬਣ ਜਾ।"
ਹੁਣ ਚਿੰਤਾ ਇਹ ਹੋਈ ਕਿ ਦੋਹਾਂ ਨੂੰ ਇਕ ਦੂਜੇ ਦੇ ਹੇਠ ਹੋਣਾ ਪਿਆ, ਅੰਤ ਨੂੰ ਵੱਡੀ ਵਿਚਾਰ ਪਿੱਛੋਂ ਇਹ ਫੈਸਲਾ ਹੋਇਆ ਕਿ ਗਰੁੜ ਵਿਸ਼ਨੂੰ ਦੀ ਧੁਜਾ ਉੱਪਰ ਰਹੇ। ਇਸ ਤੋਂ ਗਰੁੜ ਵਿਸ਼ਨੂੰ ਦਾ ਵਾਹਨ ਭੀ ਹੋ ਗਿਆ ਅਤੇ ਵਿਸ਼ਨੂੰ ਦੇ ਉੱਪਰ ਭੀ ਹੋਇਆ। (ਮਹਾਨ ਕੋਸ਼, ਪੰਨਾ ੩੯੯)

**ਦੋਹਰਾ।। ੧ ਭਗਵਨ ਆਤਮਵਾਨ ਜੋ ਲੀਲਾ ਵਤ ਕਰੈਂ ਭੋਗ।**
**੨ ਬਸਤੁ ਬੁਧਿ ਕਛੁ ਨਾ ਗਹੈ ਧੀਰਜਵਾਨ ਅਰੋਗ।। ੧੯।।**

ਪਦ ਅਰਥ :

ਭਗਵਨ = ਹੇ ਗੁਰੂ ਜੀ। ਆਤਮਵਾਨ = ਗਿਆਨਵਾਨ, ਗਿਆਨੀ। ਜੋ = ਜਿਹੜੇ, ਜੋ। ਵਤ = ਵਾਂਗ, ਸਮਾਨ, ਨਿਆਈਂ। ਲੀਲਾ = ਖੇਡ। ਕਰੈਂ = ਕਰਦੇ ਹਨ। ਭੋਗ = ਛਕਣਾ। ਬਸਤੁ (ਵਸਤੂ) = ਚੀਜ਼। ਬੁਧਿ = ਬੁੱਧੀ, ਅਕਲ। ਕਛੁ = ਕੁਝ ਵੀ। ਗਹੈ = ਪਕੜਦੀ। ਧੀਰਜਵਾਨ = ਹੌਸਲੇ ਵਾਲੀ। ਅਰੋਗ = ਰੋਗ, ਬਿਮਾਰੀ ਰਹਿਤ, ਕਾਮ ਕਰੋਧ ਆਦਿ ਜਾਂ ਅਵਿੱਦਿਆ ਆਦਿ ਰੋਗਾਂ ਤੋਂ ਰਹਿਤ, ਹੰਗਤਾ ਮਮਤਾ, ਆਦਿ ਤੋਂ ਰਹਿਤ।

ਅਰਥ :

੧ ਹੇ ਗੁਰੂ ਜੀ! ਜੋ ਗਿਆਨਵਾਨ ਹਨ, ਉਹ ਬੱਚੇ ਵਾਂਗ ਲੀਲ੍ਹਾ ਕਰਦੇ ਹਨ, ਪਦਾਰਥ ਛਕਦੇ/ਛਕਾਉਂਦੇ ਹਨ।
੨ ਲੇਕਿਨ ਉਨ੍ਹਾਂ ਦੀ ਬੁੱਧੀ ਬੜੇ ਠਰੰਮੇ ਵਾਲੀ ਤੇ ਹੰਗਤਾ ਮਮਤਾ ਆਦਿ ਵਿਕਾਰਾਂ ਤੋਂ ਰਹਿਤ ਹੈ।। ੧੯।।

**ਦੋਹਰਾ।। ੧ ਅਗਜਾਨੀ ਆਸਕਤ ਮਤਿ ਕਰੈ ਸੁ ਬੰਧਨ ਹੇਤੁ।**
**੨ ਗਜਾਨੀ ਕੇ ਆਸਕਤ ਨਹਿ ਤਜੈ ਨ ਕਛੁ ਗਹਿ ਲੇਤ।। ੨੦।।**

ਪਦ ਅਰਥ :

ਅਗਜਾਨੀ = ਨਾਦਾਨ, ਮੂਰੰਖ, ਬੇਅਕਲ। ਆਸਕਤ = ਫਸਾਉਂਦਾ। ਮਤਿ = ਬੁਧਿ, ਅਕਲ। ਕਰੈ = ਕਰਦਾ। ਸੁ = ਉਹ (ਉਹ ਵਿਕਾਰ)। ਬੰਧਨ = ਬੰਧਨਾਂ ਦੇ। ਹੇਤੁ = ਕਾਰਨ, ਸਬੱਬ। ਆਸਕਤ ਨਹਿ = ਫਸਦੇ ਨਹੀਂ। ਤਜੈ = ਛੱਡ ਦੇਂਦਾ ਹੈ। ਕਛੁ = ਕੁਝ ਵੀ। ਗਹਿ = ਫੜਨਾ। ਲੇਤ = ਲੈਂਦਾ।

ਅਰਥ :

੧ ਮੂਰਖ ਮਨੁੱਖ ਦੀ ਅਕਲ (ਸੰਸਾਰ ਦੇ ਪਦਾਰਥਾਂ ਵਿੱਚ) ਫਸ ਗਈ ਹੈ, (ਉਹ ਪਦਾਰਥ ਜੀਵ ਦੇ) ਬੰਨ੍ਹਣ ਦਾ ਕਾਰਨ ਬਣਦੇ ਹਨ।
੨ ਗਿਆਨੀ (ਮਨੁੱਖ) ਦੇ (ਇੰਦਰੇ ਇਹਨਾਂ ਦੁਨਿਆਵੀ ਪਦਾਰਥਾਂ ਵਿੱਚ) ਨਹੀਂ ਫਸਦੇ, (ਕਿਉਂਕਿ ਉਸ ਨੇ ਉਹਨਾਂ ਪਦਾਰਥਾਂ ਨੂੰ ਮਨੋਂ) ਤਿਆਗ ਦਿੱਤਾ ਹੈ, ਇਸ ਲਈ ਉਹ ਕੁਝ ਵੀ ਨਹੀਂ ਅਤੇ ਨਾ ਹੀ ਕਿਸੇ ਤੋਂ ਕੁਝ ਲੈਂਦਾ ਹੈ।। ੨੦।।

**ਦੋਹਰਾ।। ੧ ਹੌਂ ਅੰਬੋਧ ਅਨੰਤ ਗਤਿ ਪਰਸਜੋ ਚਿਤ ਸਮੀਰ।**
**੨ ਬਹੁ ਕਲੋਲ ਤਾ ਮੈ ਉਠੈਂ ਨਾਨ੍ਹਾ ਰੂਪ ਸਰੀਰ।। ੨੧।।**

ਪਦ ਅਰਥ :

ਹੌ = ਮੈਂ, ਮੇਰਾ। ਅੰਬੋਧ =(ਸੰ. अंभोधि ਜਾਂ अंबुध) (ਅੰਬ + ਉਧ) ਅੰਬ (ਪਾਣੀ) ਉਧ = ਸਮੁੰਦਰ। ਜਲ ਧਾਰਨ ਕਰਨ ਵਾਲਾ। ਅਨੰਤ = ਬੇਅੰਤ। ਗਤਿ = ਮਰਯਾਦਾ, ਨਿਯਮ। ਪਰਸਜੋ = ਛੂਹੀਆਂ, ਲੱਗੀਆਂ। ਸਮੀਰ = ਹਵਾ। ਚਿਤ = ਚਿਤਵਣੀ, ਸੋਚਣੀ, ਫੁਰਨਾ, ਸੰਕਲਪ। ਬਹੁ = ਬਹੁਤੀਆਂ। ਕਲੋਲ = ਲਹਿਰਾਂ। ਤਾ = ਉਸ। ਮੈ = ਵਿੱਚ। ਉਠੈਂ = ਉਠਦੀਆਂ। ਨਾਨ੍ਹਾ = ਅਨੇਕਾਂ। ਰੂਪ ਸਰੀਰ = ਸਰੀਰਾਂ ਰੂਪ।

ਅਰਥ :

੧ ਮੇਰਾ ਬੇਅੰਤ ਪਰਮ ਆਪਾ ਇਕ ਸਮੁੰਦਰ ਦੀ ਤਰ੍ਹਾਂ ਮਰਯਾਦਾ ਵਿੱਚ ਰਹਿਣ ਵਾਲਾ ਹੈ ਤੇ ਜਿਸ ਵੇਲੇ ਇਸ

ਨੂੰ ਸੋਚਣ ਰੂਪ ਹਵਾ ਛੋਹੀ। ਭਾਵ ਜਦੋਂ ਫੁਰਨਾ ਉਠਿਆ ਕਿ ਮੈਂ ਇਕ ਤੋਂ ਬਹੁ ਰੂਪ ਹੋ ਜਾਵਾਂ—

੨ ਉਸ ਵੇਲੇ ਬ੍ਰਹਮ ਰੂਪ ਸਮੁੰਦਰ ਵਿੱਚੋਂ ਬਹੁਤ ਸਾਰੀਆਂ ਲਹਿਰਾਂ ਉਠ ਖੜ੍ਹੀਆਂ ਤੇ ਅਨੇਕਾਂ ਸਰੀਰਾਂ ਰੂਪ ਬੁਲਬੁਲੇ ਪੈਦਾ ਹੋਏ, ਅਰਥਾਤ ਦੇਵੀ ਦੇਵਤੇ ਰੂਪ ਲਹਿਰਾਂ ਤੇ ਮਨੁੱਖਾ ਰੂਪ ਬੁਦਬੁਦੇ ਪੈਦਾ ਹੋ ਗਏ।।੨੧।।

## ਦੋਹਰਾ।। ੧ ਚਿਤਵਤ* ਬਾਤ ਭਯੋ ਸਾਂਤਿ ਅਬ ਜੀਵ ਲਹਰਿ ਭਈ ਲੀਨ।
## ੨ ਕੇਵਲ ਰੂਪ ਅਨੰਦ ਹੌ ਰਹਜੋ ਸੁਭਾਸੁਭ ਹੀਨ।।੨੨।।

**ਪਦ ਅਰਥ :**

ਚਿਤਵਤ = ਚਿਤਵਣੀ ਰੂਪ ਹਵਾ। ਬਾਤ = ਹਵਾ, ਵਾਯੂ। ਭਯੋ = ਹੋ ਗਈ। ਸਾਂਤਿ = ਠੰਡੀ, ਖਤਮ। ਅਬ = ਹੁਣ। ਲਹਰਿ = ਤਰੰਗਾਂ। ਜੀਵ ਲਹਰਿ = ਜੀਵਾਂ ਰੂਪ ਲਹਿਰਾਂ। ਭਈ = ਹੋ ਗਈਆਂ। ਲੀਨ = ਵਿਲੀਨ। ਕੇਵਲ = ਸਿਰਫ, ਸ਼ੁੱਧ। ਰੂਪ ਅਨੰਦ = ਆਨੰਦ ਸਰੂਪ। ਹੌਂ = ਮੈਂ। ਰਹਜੋ = ਰਹਿ ਗਿਆ। ਸੁਭਾਸੁਭ (ਸੁਭ + ਅਸੁਭ) = ਚੰਗਾ ਤੇ ਮਾੜਾ (ਕਰਮ)। ਹੀਨ = ਨਾਸ।

**ਅਰਥ :**

੧ ਦਿਲ ਦੇ ਖਿਆਲਾਂ ਰੂਪ ਹਵਾ ਹੁਣ ਬੰਦ ਹੋ ਗਈ ਹੈ ਤੇ (ਹਵਾ ਦੇ ਬੰਦ ਹੋਣ ਨਾਲ ਜੀਵ ਰੂਪ) ਤਰੰਗਾਂ ਵੀ ਬੰਦ ਹੋ ਗਈਆਂ।

੨ ਹੁਣ ਮੈਂ ਸਿਰਫ ਆਨੰਦ ਸਰੂਪ ਹੀ ਬਾਕੀ ਰਹਿ ਗਿਆ ਤੇ ਚੰਗੇ ਤੇ ਮਾੜੇ ਖਿਆਲਾਂ ਤੋਂ ਮੁਕਤ ਹੋ ਗਿਆ ਹਾਂ।।੨੨।।

## ਦੋਹਰਾ।। ੧ ਇੰਦ੍ਰਾਦਿਕ ਇਛਾ ਕਰੈਂ ਨਿਸਚਲ ਪਦ ਸੁ ਅਗਾਧ।
## ੨ ਤਹਾ ਗਜਾਨਿ ਇਸਥਿਤਿ ਸਦਾ ਮੈਂ ਤੂੰ ਯਹ ਵਹ ਬਾਧ।।੨੩।।

**ਪਦ ਅਰਥ :**

ਇੰਦ੍ਰਾਦਿਕ = ਇੰਦ੍ਰ ਤੋਂ ਆਦਿ ਬ੍ਰਹਸਪਤਿ, ਪ੍ਰਜਾਪਤੀ, ਬ੍ਰਹਮਾ ਆਦਿ ਸਾਰੇ ਦੇਵਤੇ। ਇਛਾ = ਤਮੰਨਾ, ਭਾਵਨਾ। ਕਰੈਂ = ਕਰਦੇ ਹਨ। ਨਿਸਚਲ = ਅਚੱਲ, ਚੱਲਣ ਤੋਂ ਰਹਿਤ। ਪਦ = ਪਦਵੀ, ਮਰਾਤਬਾ। ਅਗਾਧ = ਡੂੰਘਾ, ਉੱਚਾ। ਤਹਾ = ਉਥੇ। ਗਜਾਨਿ = ਗਿਆਨੀ ਮਨੁੱਖ। ਸਦਾ = ਹਮੇਸ਼ਾਂ। ਮੈ ਤੂੰ = ਮੇਰ-ਤੇਰ। ਯਹ = ਇਹ। ਵਹ = ਉਹ। ਬਾਧ = ਰੁਕਾਵਟ।

**ਅਰਥ :**

੧ ਜਿਸ ਉੱਚੀ ਤੇ ਅਚੱਲ ਪਦਵੀ ਦੀ ਪ੍ਰਾਪਤੀ ਇੰਦਰ ਤੋਂ ਆਦਿ ਸਾਰੇ ਦੇਵਤੇ ਵੀ ਭਾਵਨਾ ਰੱਖ ਦੇਂਦੇ ਹਨ।

੨ ਉਸ ਅਚੱਲ ਪਦਵੀ 'ਤੇ ਗਿਆਨਵਾਨ ਹਮੇਸ਼ਾਂ ਵਾਸਤੇ ਟਿਕ ਜਾਂਦਾ ਹੈ, ਫੇਰ ਜਿਥੇ ਮੇਰ-ਤੇਰ ਅਤੇ ਇਹ ਤੇ ਉਹ ਦਾ ਝਗੜਾ ਨਹੀਂ ਹੈ।੨੩।

## ਦੋਹਰਾ।। ੧ ਜਾਗ੍ਰਤ ਸੁਪਨ ਤਹਾਂ ਨਹੀਂ ਜਹਿ ਸੁਖਪਤਿ ਮਨ ਲੀਨ।
## ੨ ਮੈਂ ਤੂੰ ਤਹਾਂ ਨ ਸੰਭਵੈ ਆਤਮ ਨਿਸਚਯ ਕੀਨ।।੨੪।।

**ਪਦ ਅਰਥ :**

ਜਾਗ੍ਰਤ = ਨੀਂਦ ਨਾ ਹੋਣ ਦੀ ਹਾਲਤ, ਅਵਿੱਦਿਆ ਰੂਪ ਨੀਂਦ ਤੋਂ ਰਹਿਤ, ਗਿਆਨ ਦੀ ਹਾਲਤ। ਮੈਂ = ਮੇਰ। ਤੂੰ = ਤੇਰਾ। ਤਹਾ = ਉਥੇ। ਨ ਸੰਭਵੈ = ਨਹੀਂ ਬਣਦਾ। ਨਿਸਚਯ = ਵਿਸ਼ਵਾਸ, ਯਕੀਨ। ਕੀਨ = ਕੀਤਾ।

*ਕਈ ਜਗ੍ਹਾ ਪਾਠ 'ਚਿਤ ਬਾਤ ਭਯੋ ਸਾਂਤ ਅਬ' ਭੀ ਮਿਲਦਾ ਹੈ।

ਅਰਥ :

੧ ਜਾਗਰਤ, ਸੁਪਨ ਅਵਸਥਾ ਜਿਥੇ ਨਹੀਂ ਹੁੰਦੀ ਤੇ ਸੁਖੋਪਤੀ ਵਿੱਚ ਮਨ ਮਿਲ ਜਾਂਦਾ ਹੈ।

੨ ਫੇਰ ਜਿਥੇ ਮੇਰ ਤੇਰ ਨਹੀਂ ਬਣਦੀ ਉਹ ਆਤਮਾ (ਆਪਣਾ ਆਪਾ) ਵਿਸ਼ਵਾਸ ਕੀਤਾ ਹੈ।੨੪।

**ਦੋਹਰਾ।। ੧ ਗਜਾਨੀ ਕਰੈ ਅਨੇਕ ਕ੍ਰਮ ਬਿਧਿ ਵਤ ਜਗ ਬਿਵਹਾਰ।**
**੨ ਲਿਪੈ ਨ ਧੂਮਾਕਾਸ਼ ਜਜੋਂ ਜਾਨਜੋ ਜਗਤ ਅਸਾਰੁ।। ੨੫।।**

ਪਦ ਅਰਥ :

ਕਰੈ = ਕਰਦਾ ਹੈ। ਅਨੇਕ = ਬੇਅੰਤ। ਕ੍ਰਮ = ਕਰਮ, ਵਿਉਹਾਰ। ਬਿਧਿ ਵਤ = ਕਈ ਢੰਗਾਂ ਨਾਲ, ਤਰੀਕੇ ਨਾਲ, ਮਰਯਾਦਾ ਨਾਲ। ਬਿਵਹਾਰ = ਕੰਮ। ਲਿਪੈ = ਲਿਪਾਇਮਾਨ, ਲਿਬੜਨਾ। ਧੂਮਾਕਾਸ਼ = (ਧੂਮ+ਅਕਾਸ਼) ਧੂੰਆਂ ਜਿਵੇਂ ਅਕਾਸ਼ ਵਿੱਚ। ਜਜੋਂ = ਜਿਵੇਂ, ਵਾਂਗ। ਜਾਨਜੋ = ਜਾਣਦਾ। ਜਗਤ = ਸੰਸਾਰ। ਅਸਾਰੁ = ਝੂਠਾ, ਨਾਸਵੰਤ।

ਅਰਥ :

੧ ਗਿਆਨਵਾਨ ਕਈ ਤਰ੍ਹਾਂ ਦੇ ਸੋਹਣੇ-ਸੋਹਣੇ ਢੰਗਾਂ ਨਾਲ ਮਰਯਾਦਾ ਪੂਰਬਕ ਕੰਮ-ਕਾਰ ਕਰਦਾ ਹੈ ਪਰ ਉਨ੍ਹਾਂ ਵਿੱਚ ਫਸਦਾ ਨਹੀਂ। ਕਿਵੇਂ ?

੨ ਜਿਵੇਂ ਧੂੰਏਂ ਨਾਲ ਅਕਾਸ਼ ਲਿਬੜਦਾ ਨਹੀਂ, ਓਵੇਂ ਹੀ (ਗਿਆਨਵਾਨ) ਸੰਸਾਰ ਨੂੰ ਝੂਠਾ ਜਾਣਦਾ ਹੈ।। ੨੫।।

**ਦੋਹਰਾ।। ੧ ਜਾਗ੍ਰਤ ਮਾਹਿ ਸੁਖਪਤਿ ਸੀ ਮਤਵਾਰੇ ਕੀ ਕੇਲ।**
**੨ ਕਰੈ ਚੇਸਟਾ ਬਾਲ ਜਜੋਂ ਆਤਮ ਸੁਖ ਰਹਜੋ ਝੇਲ।। ੨੬।।**

ਪਦ ਅਰਥ :

ਜਾਗ੍ਰਤ = ਜਾਗਦਿਆਂ। ਮਾਹਿ = ਵਿੱਚ। ਸੁਖਪਤਿ = ਨੀਂਦ ਤੋਂ ਬਾਅਦ ਦੀ ਹਾਲਤ। ਸੀ = ਵਰਗੀ। ਮਤਵਾਰੇ = ਝੱਲੇ ਮਨੁੱਖ ਵਾਂਗ। ਕੇਲ = ਕਿਰਿਆ, ਕੰਮ, ਕ੍ਰੀੜਾ। ਕਰੈ = ਕਰਦਾ ਹੈ। ਚੇਸਟਾ = ਇੱਛਾ, ਤਮੰਨਾ। ਬਾਲ = ਬੱਚਾ। ਜਜੋਂ = ਜਿਵੇਂ। ਰਹਜੋ = ਰਹਿੰਦਾ। ਝੇਲ = ਝੇਲਦਾ, ਸਹਾਰਦਾ, ਬਰਦਾਸ਼ਤ ਕਰਦਾ ਹੈ।

ਅਰਥ :

੧ ਗਿਆਨਵਾਨ ਜਾਗਦਿਆਂ ਜੋ ਵੀ ਕੰਮ ਕਰਦਾ ਹੈ ਉਹ ਕੰਮ ਓਵੇਂ ਕਰਦਾ ਜਿਵੇਂ ਕੋਈ ਆਦਮੀ ਗਾੜ੍ਹੀ ਨੀਂਦ ਤੇ ਸੁਪਨਾਵੀ ਦੁਨੀਆਂ 'ਚੋਂ ਨਿਕਲ ਕੇ ਕਰਦਾ ਹੈ ਜਾਂ ਜਿਵੇਂ ਪਾਗਲ ਮਨੁੱਖ ਕਰਦਾ ਹੈ, ਉਸ ਦੀ ਉਨ੍ਹਾਂ ਕੀਤੇ ਕੰਮਾਂ ਨਾਲ ਪਕੜ ਨਹੀਂ ਹੁੰਦੀ। ਦੂਜਾ ਪ੍ਰਮਾਣ ਦੇਂਦੇ ਹਨ ਕਿ:-

੨ ਜਿਵੇਂ ਬੱਚਾ ਪੰਘੂੜੇ ਵਿੱਚ ਆਪਣੀ ਮਰਜੀ ਨਾਲ ਆਪਣੇ ਅੰਗ ਹਿਲਾਉਂਦਾ ਹੈ, ਇਸੇ ਤਰ੍ਹਾਂ ਗਿਆਨਵਾਨ ਆਪਣੀ ਮੌਜ ਅਨੁਸਾਰ ਕਰਮ ਕਰਦਿਆਂ ਆਤਮਕ-ਸੁਖ ਮਾਣਦਾ ਹੈ, ਕਿਸੇ ਬਿਉਹਾਰ ਵਿੱਚ ਫਸਦਾ ਨਹੀ ।। ੨੬ ।।

**ਸੋਰਠਾ।। ੧ ਸ੍ਰਪਨਿ ਰਾਵ ਭਯੋ ਰੰਕ ਪ੍ਰਾਨ ਤਜੇ ਤਹ ਛੁਧਾ ਵਸਿ।**
**੨ ਜਾਗੈ ਵਹੀ ਪ੍ਰਜੰਕ ਹਹਿ ਬਿਸਮਯ ਕਹਿ ਹਰਖ ਪੁਨਿ।। ੨੭।।**

ਪਦ ਅਰਥ :

ਸ੍ਰਪਨਿ = ਸੁਪਨੇ ਵਿੱਚ। ਰਾਵ = ਰਾਜਾ। ਭਯੋ = ਹੋ ਗਿਆ, ਬਣ ਗਿਆ। ਰੰਕ = ਕੰਗਾਲ, ਮੰਗਤਾ। ਪ੍ਰਾਨ = ਸੁਆਸ। ਤਜੇ = ਛੱਡ ਦਿੱਤੇ। ਤਹ = ਉਥੇ। ਛੁਧਾ = ਭੁੱਖ। ਵਸਿ = ਅਧੀਨ।

ਜਾਗੇ = ਜਾਗਦਾ ਹੈ। ਵਹੀ = ਉਹੀ। ਪ੍ਰਜੰਕ = ਪਲੰਘ। ਹਹਿ = ਹੁੰਦਾ। ਬਿਸਮਯ = ਹੈਰਾਨ। ਕਹਿ = ਕਹਿੰਦਾ। ਹਰਖ = ਖੁਸ਼ੀ। ਪੁਨਿ = ਫੇਰ।

ਅਰਥ :

੧ ਸੁਪਨੇ ਵਿੱਚ ਇਕ ਰਾਜਾ ਕੰਗਾਲ ਬਣ ਜਾਂਦਾ ਹੈ ਤੇ (ਬਜ਼ਾਰਾਂ ਵਿੱਚ) ਮੰਗਦਾ ਫਿਰਦਾ ਹੈ (ਕਿਤੋਂ ਖੈਰ ਨਹੀਂ ਮਿਲਦੀ, ਭੁੱਖ ਦੇ ਕਾਰਨ ਹੀ) ਸ੍ਵਾਸ ਛੱਡ ਦੇਂਦਾ ਹੈ (ਭਾਵ ਮਰ ਜਾਂਦਾ ਹੈ)

੨ ਪਰ ਜਦੋਂ ਜਾਗਦਾ ਹੈ, ਉਹੀ ਪਲੰਘ ਹੁੰਦਾ ਹੈ ਤੇ ਹੈਰਾਨ ਹੋ ਕੇ ਬੜਾ ਖੁਸ਼ ਹੁੰਦਾ ਹੈ ਅਤੇ ਕਹਿੰਦਾ ਹੈ ਕਿ ਮੈਂ ਤਾਂ ਐਵੇਂ ਭੁਲੇਖੇ ਵਿਚ ਹੀ ਸੀ।। ੨੭।।

**ਦੋਹਰਾ।। ੧ ਆਸਤਿਕ ਨਾਸਤਿਕ* ਨਹਿ ਕਛੁ ਨਹਿ ਤਹਿ ਏਕ ਨ ਦੋਇ।**
**੨ ਲਘੁ ਦੀਰਘੁ ਨਹਿ ਅਗੁਨ ਗੁਨ ਚਿਤ ਸ੍ਰੂਪ ਮਮ ਸੋਇ।। ੨੮।।**

ਪਦ ਅਰਥ :

ਆਸਤਕ = ਰੱਬ ਦੀ ਹੋਂਦ ਵਿੱਚ ਵਿਸ਼ਵਾਸ ਰੱਖਣ ਵਾਲਾ। ਨਾਸਤਕ = ਰੱਬੀ ਹੋਂਦ ਤੋਂ ਮੁਨਕਰ। ਕਛੁ = ਕੁਝ ਵੀ। ਤਹਿ = ਓਥੇ। ਏਕ = ਇੱਕ। ਦੋਇ = ਦੂਸਰਾ। ਲਘੁ = ਛੋਟਾ, ਉਪਾਸ਼ਕ, ਜਗਿਆਸੂ, ਸੇਵਕ। ਦੀਰਘੁ = ਵੱਡਾ। ਅਗੁਨ= 'ਔਗੁਣ, ਨਿਰਗੁਣਾ। ਗੁਨ = ਗੁਣਵਾਨ। ਚਿਤ ਸ੍ਰੂਪ = ਚੇਤਨ ਸਰੂਪ। ਮਮ = ਮੇਰਾ। ਸੋਇ = ਉਹ।

ਅਰਥ :

੧ ਨਾ ਵਿਸ਼ਵਾਸ ਤੇ ਨਾ ਬੇਵਿਸ਼ਵਾਸੀ, ਇਕ ਨਾ ਦੋ ਇਹ ਦੋਂਹ ਦਾ ਝਗੜਾ ਨਹੀਂ।

੨ ਨਾ ਛੋਟਾ (ਸੇਵਕ), ਨਾ ਵੱਡਾ (ਚੇਤਨ ਸਰੂਪ), ਨਾ ਗੁਨਾਹਗਾਰ ਤੇ ਨਾ ਕੋਈ ਗੁਣਵਾਨ, ਸਾਰੇ ਮੇਰਾ ਚੇਤਨ ਸਰੂਪ ਹੀ ਨਜ਼ਰ ਆਉਂਦਾ ਹੈ।। ੨੮।।

**ਦੋਹਰਾ।। ੧ ਅਗਹ ਅਗੋਚਰੁ ਏਕ ਰਸ ਨਿਰਬਚਨੀ ਨਿਰਵਾਨ।**
**੨ ਅਨਾਥ ਨਹਿਨ ਕੋ ਭੂਮਿਕਾ ਜਾ ਪਰਿ ਕਥੀਏ ਗਯਾਨ।। ੨੯।।**

ਪਦ ਅਰਥ :

ਅਗਹ = ਅਪਕੜ, ਪਰਤੱਖ ਹੱਥਾਂ ਨਾਲ ਜੋ ਫੜਿਆ ਨਾ ਜਾਵੇ। ਅਗੋਚਰ = ਅਵਿਸ਼ੈ, ਇੰਦ੍ਰਿਆਂ ਦੀ ਜੋ ਪਕੜ ਵਿੱਚ ਨਹੀਂ ਆਉਂਦਾ। ਨਿਰਬਚਨੀ = ਬੋਲ ਬਿਨਾਂ। ਨਿਰਬਾਨ = ਦੁੱਖ ਤੋਂ ਰਹਿਤ। ਕੋ = ਕੋਈ। ਜਾ = ਜਿਸ। ਪਰਿ = ਉੱਪਰ। ਕਥੀਏ = ਆਖੀਏ। ਨਹਿਨ = ਨਹੀਂ। ਭੂਮਿਕਾ = ਅਵਸਥਾ।

ਅਰਥ :

੧ ਉਹ ਪ੍ਰਭੂ ਅਪਕੜ, ਇੰਦਰੀਆਂ ਕਰਕੇ ਅਵਿਸ਼ੈ, ਬੋਲਾਂ ਤੋਂ ਬਾਹਰ ਤੇ ਦੁੱਖ ਰਹਿਤ, ਇਕ ਰਸ ਸਾਰੇ ਵਿਆਪਕ ਹੈ।

੨ ਅਨਾਥ ਕਵੀ ਜੀ ਕਹਿੰਦੇ ਹਨ—ਐਸੀ ਕੋਈ ਅਵਸਥਾ ਨਹੀਂ ਜਿਸ 'ਤੇ ਗਿਆਨ ਦੀ ਵਿਆਖਿਆ ਕਰੀਏ ।। ੨੯ ।।

ਸ੍ਰੀ ਗੁਰੋਵਾਚ: ਗੁਰੂ ਜੀ ਸਿੱਖ ਨੂੰ ਕਹਿੰਦੇ ਹਨ :-

**ਦੋਹਰਾ।। ੧ ਧਨੁ ਧਨੁ ਸਿਖ ਉਦਾਰ ਮਤਿ ਪਾਯੋ ਮਤੋ ਅਨੂਪ।**
**੨ ਸੁ ਗੁਰੁ ਖੋਜ ਲੀਨੋ ਭਲੇ ਭਯੋ ਸੁ ਸੁਧ ਸਰੂਪ।। ੩੦।।**

*ਪਾਠਾਂਤ੍ਰ : ਆਸਾ ਤ੍ਰਿਸ਼ਨਾ ਵੀ ਹੈ।

ਪਦ ਅਰਥ :

ਧਨੁ ਧਨੁ = ਧੰਨਤਾ ਯੋਗ। ਉਦਾਰ = ਸਖੀ, ਦਾਨੀ, ਸ੍ਰੇਸ਼ਟ, ਉੱਤਮ। ਮਤਿ = ਬੁੱਧੀ, ਅਕਲ। ਮਤੇ = ਸਿਧਾਂਤ। ਅਨੂਪ = ਅਨਉਪ, ਉਪਮਾ ਰਹਿਤ। ਪਾਯੋ = ਪਾਇਆ, ਪ੍ਰਾਪਤ ਕੀਤਾ। ਸੁ = ਉਹ। ਖੋਜ = ਢੂੰਢਣਾ, ਭਾਲਣਾ। ਲੀਨੋ = ਲਿਆ। ਭਲੈ = ਭਲੀ ਪ੍ਰਕਾਰ, ਸੋਹਣੇ ਢੰਗ ਨਾਲ। ਭਯੋ = ਹੋ ਗਿਆ। ਸੁਧ ਸਰੂਪ = ਬ੍ਰਹਮ ਸਰੂਪ।

ਅਰਥ :

੧ ਐ ਸਿੱਖ! ਤੂੰ ਧੰਨਤਾ ਯੋਗ ਹੈਂ, ਤੇਰੀ ਸਮਝ ਵੀ ਬੜੀ ਉੱਤਮ ਹੈ, ਜਿਸ ਨੇ ਉਪਮਾ ਰਹਿਤ ਪਰਮੇਸ਼ਰ ਦਾ ਸਿਧਾਂਤ ਧਾਰਨ ਕੀਤਾ ਹੈ।

੨ ਬ੍ਰਹਮ ਨੇਸ਼ਟੀ ਗੁਰੂ ਦੀ ਤਲਾਸ਼ ਕਰਕੇ ਉਸ ਪਾਸੋਂ ਸ਼ੁਭ ਉਪਦੇਸ਼ ਪਾ ਕੇ, ਉਸ ਗੁਰੂ ਦੀ ਕਿਰਪਾ ਨਾਲ ਪਵਿੱਤਰ ਸਰੂਪ (ਬ੍ਰਹਮ ਦਾ ਰੂਪ) ਹੋ ਗਿਆ (ਕਰਤਾ ਭੋਗਤਾ ਦਾ ਵਿਚਾਰ ਛੱਡ ਕੇ)।। ੩੦।।

**ਦੋਹਰਾ।। ੧ ਸੁਨਿ ਬਿਚਾਰ ਠਹਿਰਾਇ ਹੈਂ ਬਿਸਰਤ ਵਾਕ ਥਕਿ ਜਾਇ।**

**੨ ਅਨਾਥ ਬਿਬੇਕੀ ਜਾਨਿ ਹੈਂ ਗਾਯਬ ਬਾਜੀ ਪਾਇ।। ੩੧।।**

ਪਦ ਅਰਥ :

ਸੁਨਿ = ਸੁਣ ਕੇ। ਬਿਚਾਰ = ਉਪਦੇਸ਼। ਠਹਿਰਾਇ = ਠਹਿਰਾਉਣਾ, ਦਿਲ ਵਿੱਚ ਵਸਾਉਣਾ। ਬਿਸਰਤ = ਭੁੱਲ ਜਾਣ ਨਾਲ। ਵਾਕ = ਸੰਸਕਾਰ। ਥਕਿ ਜਾਇ = ਥੱਕ ਜਾਂਦੇ ਹਨ, ਵਾਸ਼ਨਾਵਾਂ ਖਤਮ ਹੋ ਜਾਂਦੀਆਂ ਹਨ। ਬਿਬੇਕੀ =* ਗਿਆਨਵਾਨ ਇਸ ਗੱਲ ਨੂੰ। ਜਾਨਿ = ਜਾਣਦੇ। ਹੈਂ = ਹਨ। ਗਾਯਬ = ਗੁਪਤ। ਬਾਜੀ = ਬਾਜੀਗਰ ਦੇ ਤਮਾਸ਼ੇ ਵਾਂਗ।

ਅਰਥ :

੧ ਐ ਸਿੱਖ! ਜੋ ਗੁਰੂ ਦੀ ਵਿਚਾਰ ਸੁਣ ਕੇ ਮਨ ਵਿੱਚ ਵਸਾਉਂਦੇ ਹਨ, ਉਨ੍ਹਾਂ ਦੇ ਅੰਦਰੋਂ ਸੰਸਕਾਰ ਵਿਸਰ ਜਾਂਦੇ ਹਨ, ਮਨ ਦੀਆਂ ਵਾਸ਼ਨਾਵਾਂ ਥੱਕ ਜਾਂਦੀਆਂ ਹਨ।

੨ ਇਸ ਗੱਲ ਨੂੰ ਗਿਆਨਵਾਨ ਹੀ ਜਾਣਦੇ ਹਨ ਕਿ ਪਰਮੇਸ਼ਰ ਨੇ ਸੰਸਾਰ ਦੀ ਰਚਨਾ ਇਕ ਬਾਜੀਗਰ ਦੇ ਤਮਾਸ਼ੇ ਵਾਂਗ ਕੀਤੀ ਹੈ।। ੩੧।।

ਬਾਜੀਗਰਿ ਜੈਸੇ ਬਾਜੀ ਪਾਈ।। ਨਾਨਾ ਰੂਪ ਭੇਖ ਦਿਖਲਾਈ।।
ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ।। ਤਬ ਏਕੋ ਏਕੰਕਾਰਾ।। (ਸੂਹੀ ਮਹਲਾ ੫, ਪੰਨਾ ੭੩੬)

**ਦੋਹਰਾ।। ੧ ਯਹ ਬਿਚਾਰਮਾਲਾ ਸਰਸ ਬਹੁ ਬਿਧਿ ਰਚਜੋ ਬਿਚਾਰਿ।**

**੨ ਸਾਧਨ ਸਿਧ ਪ੍ਰਗਟ ਕੀਏ ਨਾਥ ਭਲੀ ਪਰਕਾਰ।। ੩੨।।**

ਪਦ ਅਰਥ :

ਯਹ = ਇਹ। ਬਿਚਾਰਮਾਲਾ = ਵਿਚਾਰਮਾਲਾ ਨਾਮੀ ਗ੍ਰੰਥ। ਸਰਸ = ਬਹੁਤ ਹੀ। ਬਹੁ = ਬਹੁਤੀ। ਬਿਧਿ = ਵਿਧੀਆਂ, ਢੰਗ, ਤਰੀਕੇ। ਰਚਜੋ = ਬਣਾਇਆ। ਬਿਚਾਰਿ = ਵਿਚਾਰ-ਵਿਚਾਰ ਕੇ, ਸੋਚ-ਸੋਚ ਕੇ। ਸਾਧਨ = ਤਰੀਕੇ, ਢੰਗ (ਵੈਰਾਗ, ਵਿਵੇਕ, ਖਟ ਸੰਪੱਤੀ, ਮੋਖ ਇੱਛਾ ਆਦਿ)। ਸਿਧ = ਪੁੱਗੇ ਹੋਏ ਜੋਗੀ, ਸਾਧਨਾ ਨਾਲ ਪੂਰੇ ਹੋਏ ਸਾਧੂ। ਪ੍ਰਗਟ ਕੀਏ = ਪ੍ਰਗਟ ਕੀਤੇ, ਜ਼ਾਹਿਰ ਕੀਤੇ। ਨਾਥ = ਅਨਾਥ ਕਵੀ ਦਾ ਨਾਂ। ਭਲੀ ਪਰਕਾਰ = ਸੋਹਣੇ ਤਰੀਕੇ ਨਾਲ।

ਅਰਥ :

੧ ਇਹ ਵਿਚਾਰਮਾਲਾ ਨਾਮੀ ਪੁਸਤਕ ਮੈਂ ਬਹੁਤ ਹੀ ਵਿਚਾਰ ਕਰਨ ਤੋਂ ਬਾਅਦ ਬਣਾਇਆ ਹੈ।

੨ ਇਹਦੇ ਵਿੱਚ ਮੁਕਤੀ ਦੇ ਸਾਧਨ ਬੜੇ ਸੋਹਣੇ ਤਰੀਕੇ ਨਾਲ ਜ਼ਾਹਿਰ ਕੀਤੇ ਹਨ।। ੩੨।।

**ਦੋਹਰਾ।। ੧ ਬੰਧਜੋਮਾਨ ਚਾਹਤ ਛੁਟਜੋ ਯਹ ਨਿਸਚੈ ਮਨ ਮਾਹਿ।**
**੨ ਬਿਚਾਰਮਾਲ ਤਾ ਪਰਿ ਰਚੀ ਅਗ ਤਗ ਪਰਿ ਨਾਹਿ।। ੩੩।।**

*ਪਦ ਅਰਥ :*

ਬੰਧਜੋਮਾਨ = ਬੱਝਾ ਹੋਇਆ। ਚਾਹਤ = ਚਾਹੁੰਦਾ। ਛੁਟਜੋ = ਛੁਟਕਾਰਾ। ਯਹ = ਇਹ। ਨਿਸਚੈ = ਵਿਸ਼ਵਾਸ, ਯਕੀਨ। ਮਨ ਮਾਹਿ = ਮਨ ਵਿੱਚ। ਬਿਚਾਰਮਾਲ = ਵਿਚਾਰਮਾਲਾ ਨਾਮੀਂ ਇਹ ਗ੍ਰੰਥ। ਤਾ ਪਰਿ = ਉਨ੍ਹਾਂ 'ਤੇ। ਰਚੀ = ਬਣਾਈ। ਅੱਗ (ਅਗਜ) = ਅਗਿਆਨੀ, ਮੂਰਖ, ਬੇਅਕਲ, ਬੇਸਮਝ। ਤਗ (ਤਗਜ) = ਗਿਆਨੀ, ਪੜ੍ਹਿਆ ਲਿਖਿਆ। ਪਰਿ = ਉੱਤੇ। ਨਾਹਿ = ਨਹੀਂ।

*ਅਰਥ :*

੧ ਜੋ ਸੰਸਾਰ ਦੇ ਬੰਧਨਾਂ ਵਿੱਚ ਬੱਝਾ ਹੋਇਆ ਆਪਣਾ ਛੁਟਕਾਰਾ ਚਾਹੁੰਦਾ ਹੈ ਅਤੇ ਜਿਸ ਦੇ ਮਨ ਵਿੱਚ ਵਿਚਾਰਮਾਲਾ ਪ੍ਰਤੀ ਵਿਸ਼ਵਾਸ ਹੈ।

੨ ਇਹ ਵਿਚਾਰਮਾਲਾ ਉਹਨਾਂ (ਜਗਿਆਸੂ ਜਨਾਂ ਵਾਸਤੇ) ਬਣਾਈ ਹੈ, ਨਾ ਕਿ ਅਗਿਆਨੀ ਪੁਰਸ਼ਾਂ ਵਾਸਤੇ।। ੩੩।।*

**ਦੋਹਰਾ।। ੧ ਔਰ ਮਾਲ ਰਤਨਾਦਿ ਜੋ ਘਾਤ ਹੋਤ ਤਿਨ ਹੇਤੁ।**
**੨ ਅਦਭੁਤ ਮਾਲ ਬਿਚਾਰ ਯਹ ਤਸਕਰ ਵਸਿ ਕਰਿ ਲੇਤ।। ੩੪।।**

*ਪਦ ਅਰਥ :*

ਔਰ = ਅਵਰ, ਹੋਰ। ਮਾਲ = ਮਾਲਾਂ। ਰਤਨਾਦਿ = ਰਤਨ ਹੀਰੇ ਮੋਤੀ ਆਦਿ ਦੀਆਂ। ਜੋ = ਜਿਹੜੀਆਂ। ਘਾਤ = ਮਰਨਾ, ਮੌਤ। ਤਿਨ = ਉਨ੍ਹਾਂ। ਹੇਤੁ = ਵਾਸਤੇ। ਅਦਭੁਤ = ਅਜੀਬ ਕਿਸਮ ਦੀ। ਮਾਲ ਬਿਚਾਰ = ਵਿਚਾਰਮਾਲਾ। ਯਹ = ਇਹ। ਤਸਕਰ = ਚੋਰ। ਵਸਿ = ਕਾਬੂ, ਅਧੀਨ। ਲੇਤ = ਲੈਂਦੀ।

*ਅਰਥ :*

੧ ਹੋਰ ਜਿਹੜੀਆਂ ਪ੍ਰਤੱਖ ਹੀਰੇ ਮੋਤੀ ਆਦਿ ਦੀਆਂ ਮਾਲਾਂ ਹਨ, ਉਨ੍ਹਾਂ ਵਾਸਤੇ ਤਾਂ ਆਦਮੀ ਮਰ ਜਾਂਦਾ ਹੈ (ਜਾਂ ਮਾਰ ਦਿੱਤਾ ਜਾਂਦਾ ਹੈ)

੨ ਇਹ ਜੋ ਅਜੀਬ ਤਰ੍ਹਾਂ ਦੀ ਵਿਚਾਰਮਾਲਾ ਹੈ ਇਹ ਤਾਂ ਚੋਰਾਂ ਨੂੰ ਵੀ ਕਾਬੂ ਕਰ ਲੈਂਦੀ ਹੈ। ਅਰਥਾਤ ਇਹ ਅਦਭੁਤ ਮਾਲਾ ਚੋਰਾਂ ਨੂੰ ਮਾੜੇ ਪਾਸੇ ਤੋਂ ਰੋਕ ਕੇ ਭਲੇ ਪਾਸੇ ਜੋੜ ਦੇਂਦੀ ਹੈ।। ੩੪।।

**ਦੋਹਰਾ।। ੧ ਖਟ ਦਰਸਨ ਕੀ ਮਾਲ ਜੋ ਅਪਨੋ ਪੱਛ ਲਿਯੇ ਜੁ।**
**੨ ਦ੍ਵੈਤ ਰਹਿਤ ਰੁਚਿ ਮਾਲ ਯਹ ਸੋਭਤ ਸਬਨ ਹਿਯੇ ਜੁ।। ੩੫।।**

*ਪਦ ਅਰਥ :*

ਖਟ = ਛੇ। ਦਰਸਨ = ਭੇਖ। ਖਟ ਦਰਸਨ = ਛੇ ਭੇਖ ਜੋਗੀ, ਜੰਗਮ, ਸਰੇਵੜੇ, ਬ੍ਰਹਮਚਾਰੀ, ਸੰਨਿਆਸੀ, ਦਰਵੇਸ਼। ਮਾਲ = ਮਾਲਾ। ਜੋ = ਜਿਹੜੀ। ਅਪਨੋ - ਆਪੋ ਆਪਣਾ। ਪੱਛ = ਪੱਖ, ਧੜਾ।

---

ਦੂਜਾ ਭਾਵ ਇੰਜ ਵੀ ਕਰਦੇ ਹਨ :

ਅਗਿਆਨੀ ਮੂਰਖਾਂ ਲਈ ਇਸ ਵਾਸਤੇ ਨਹੀਂ ਕਿ ਉਨ੍ਹਾਂ ਨੂੰ ਮੇਰੀਆਂ ਗੱਲਾਂ 'ਤੇ ਵਿਸ਼੍ਵਾਸ ਨਹੀਂ ਹੋਵੇਗਾ।
ਵਿਦਵਾਨ ਗਿਆਨੀ ਤਤਵੇਤਿਆਂ ਨੂੰ ਇਸ ਦੀ ਲੋੜ ਨਹੀਂ ਕਿਉਂਕਿ ਉਹ ਤਾਂ ਪਹਿਲਾਂ ਹੀ ਸੰਪੂਰਨ ਹਨ।
ਇਸ ਕਰਕੇ ਇਹ ਵਿਚਾਰਮਾਲਾ ਜਗਿਆਸੂਆਂ ਲਈ ਹੈ, ਜਿਹੜੇ ਸੰਸਾਰਕ ਬੰਧਨਾਂ ਤੋਂ ਛੁਟਕਾਰਾ ਪਾਉਣ ਦੀ ਇੱਛਾ ਰੱਖਦੇ ਹਨ।

ਲਿਯੇ = ਲੈਂਦੇ। ਦ੍ਵੈਤ ਰਹਿਤ = ਦ੍ਵੈਸ਼ ਰਹਿਤ, ਦੁਬਿਧਾ ਰਹਿਤ। ਰੁਚਿ = ਸੁੰਦਰ। ਯਹ = ਇਹ। ਸੋਭਤ = ਸੋਭਦੀ, ਫੱਬਦੀ। ਸਬਨ = ਸਾਰਿਆਂ। ਹਿਯੇ = ਹਿਰਦੇ 'ਚ।

**ਅਰਥ :**

੧ ਛੇ ਭੇਖਾਂ ਦੀ ਜੋ ਮਾਲਾ ਹੈ ਉਹ ਆਪੋ ਆਪਣਾ ਪੱਖ ਲੈ ਕੇ ਬੈਠੀਆਂ ਹਨ ਭਾਵ ਧੜੇਬੰਦੀ ਵਿੱਚ ਪਹੁੰਚੀਆਂ ਹੋਈਆਂ ਹਨ। ਅਰਥਾਤ ਆਪੋ ਆਪਣੀ ਧੜੇਬੰਦੀ ਦਾ ਪ੍ਰਗਟਾਵਾ ਕਰਦੀਆਂ ਹਨ।

੨ ਇਹ ਵਿਚਾਰਮਾਲਾ ਇਸ ਵਾਸਤੇ ਸੁੰਦਰ ਹੈ ਕਿ ਇਹ ਸਭ ਦੇ ਹਿਰਦਿਆਂ ਵਿੱਚ ਫੱਬਦੀ ਹੈ। ਫੇਰ ਇਹ-

## ਦੋਹਰਾ।। ੧ ਰਾਵ ਰੰਕ ਮਨਿ ਭਾਵਤੀ ਵਰਨਾਸ੍ਰਮ ਸੁਖ ਦੈਨ।
## ੨ ਰੁਚਿ ਬਿਚਾਰਮਾਲਾ ਰਚੀ ਚਿਤਵਤ ਚਿਤੁ ਅਤਿ ਚੈਨ।। ੩੬।।

**ਪਦ ਅਰਥ :**

ਰਾਵ = ਰਾਜਾ। ਰੰਕ = ਗਰੀਬੜਦਾ, ਮੰਗਤਾ, ਕੰਗਾਲ। ਮਨਿ = ਮਨ ਵਿੱਚ। ਭਾਵਤੀ = ਭਾਉਂਦੀ ਹੈ, ਚੰਗੀ ਲੱਗਦੀ ਹੈ। ਵਰਨਾਸ੍ਰਮ (ਵਰਨ+ਆਸ੍ਰਮ) ਵਰਨ = ਚਾਰ ਵਰਨ (ਬ੍ਰਾਹਮਣ, ਖੱਤਰੀ, ਸ਼ੂਦਰ ਤੇ ਵੈਸ਼)। ਆਸ੍ਰਮ = ਚਾਰ ਆਸ੍ਰਮ (ਬ੍ਰਹਮਚਾਰੀ, ਗ੍ਰਹਿਸਥੀ, ਵਾਨ ਪ੍ਰਸਥ, ਸੰਨਿਆਸ)।* ਰੁਚਿ = ਸੁੰਦਰ। ਰਚੀ = ਬਣਾਈ। ਚਿਤਵਤ = ਯਾਦ ਕਰਨ ਨਾਲ। ਚਿਤੁ = ਦਿਲ ਨੂੰ। ਅਤਿ = ਬਹੁਤ ਹੀ। ਚੈਨ = ਸ਼ਾਂਤੀ, ਸੁਖ।

**ਅਰਥ :**

੧ (ਇਸ ਵਿਚਾਰਮਾਲਾ ਨੂੰ) ਰਾਜ੍ਹਾ ਹੋਵੇ ਜਾਂ ਮੰਗਤਾ ਜੋ ਵੀ ਪਹਿਰ ਲਵੇ ਭਾਵ ਪੜ੍ਹੇ-ਸੁਣੇ, ਹਰੇਕ ਦੇ ਮਨ ਨੂੰ ਚੰਗੀ ਲੱਗਦੀ ਹੈ, ਚਾਰ ਵਰਨਾਂ ਵਿੱਚੋਂ ਹੋਵੇ ਜਾਂ ਚਾਰ ਆਸ੍ਰਮਾਂ ਵਿੱਚੋਂ, ਸਭ ਨੂੰ ਸੁਖ ਦੇਣ ਵਾਲੀ ਹੈ।

੨ ਅਜਿਹੀ ਸੁੰਦਰ ਵਿਚਾਰਮਾਲਾ ਬਣਾਈ ਹੈ, ਜਿਸ ਨੂੰ ਯਾਦ ਕੀਤਿਆਂ ਦਿਲ ਨੂੰ ਬੜਾ ਹੀ ਸੁਖ ਮਹਿਸੂਸ ਹੁੰਦਾ ਹੈ।। ੩੬।।

## ਦੋਹਰਾ।। ੧ ਅਨਾਥ ਸ੍ਰਵਨ ਬਹੁਤੇ ਕੀਏ ਕਹਜੋ ਬਹੁਤ ਪ੍ਰਕਾਰ।
## ੨ ਅਬ ਸੁ ਬਿਚਾਰਿ ਬਿਚਾਰਿ ਪੁਨਿ ਕਰਨ ਨ ਪਰੈ ਬਿਚਾਰ।। ੩੭।।

**ਪਦ ਅਰਥ :**

ਸ੍ਰਵਨ = ਸੁਣਨਾ। ਕੀਏ = ਕੀਤੇ। ਕਹਜੋ = ਆਖਿਆ ਹੋਇਆ। ਬਹੁਤ ਪ੍ਰਕਾਰ = ਕਈ ਤਰ੍ਹਾਂ ਦਾ। ਅਬ = ਹੁਣ। ਸੁ = ਉਹ। ਬਿਚਾਰਿ ਬਿਚਾਰਿ = ਵਿਚਾਰ-ਵਿਚਾਰ ਕੇ, ਸੋਚ-ਸੋਚ ਕੇ। ਪੁਨਿ = ਫੇਰ। ਨ ਪਰੈ = ਨਾ ਪਵੇ। ਬਿਚਾਰ = ਸੋਚਣਾ।

**ਅਰਥ :**

੧ ਅਨਾਥ ਜੀ ਕਹਿੰਦੇ ਹਨ, ਕਿ ਮੈਂ ਬੜੇ ਗ੍ਰੰਥ ਸੁਣਨਾ ਕੀਤੇ ਹਨ, ਜਿਨ੍ਹਾਂ ਵਿੱਚ ਕਈ ਤਰ੍ਹਾਂ ਦਾ ਵਾਦ ਵਿਵਾਦ ਆਖਿਆ ਹੋਇਆ ਹੈ।

੨ ਹੁਣ ਸੋਚ-ਸੋਚ ਕੇ ਉਹ ਵਿਚਾਰਮਾਲਾ ਬਣਾਉਣਾ ਕੀਤੀ ਹੈ ਤਾਂ ਕਿ ਇਸ ਤੋਂ ਬਾਅਦ ਫੇਰ ਕੋਈ ਸੋਚ ਨਾ ਕਰਨੀ ਪਵੇ।। ੩੭।।

---

*ਦੇਖੋ ਇਸੇ ਗ੍ਰੰਥ ਦਾ ਸੱਤਵਾਂ ਅਧਿਆਇ ਤੇ ਅੰਕ ੫ ਵੇਰਵੇ ਸਹਿਤ।

ਇਹਨਾਂ ਅਗਲੇ ਦੋਹਰਿਆਂ ਵਿੱਚ ਕਵੀ ਜੀ ਆਪਣੀ ਨਿਮਰਤਾ ਦਿਖਾ ਰਹੇ ਹਨ :

**ਦੋਹਰਾ।।੧ ਛਿਮਾ ਕਰੋ ਸਿਖ ਜਾਨਿ ਕੈ ਹੇ ਕਵਿ ਮਹਾ ਪ੍ਰਬੁਧ।**
**੨ ਲੇਹੁ ਸੁਧਾਰ ਬਿਚਾਰਿ ਕੈ ਅੱਖਰ ਸੁੱਧ ਅਸੁੱਧ।। ੩੮।।**

ਪਦ ਅਰਥ :

ਛਿਮਾ = ਮੁਆਫੀ। ਸਿਖ = ਸੇਵਕ। ਜਾਨਿ ਕੈ = ਜਾਣ ਕੇ। ਮਹਾ = ਮਹਾਨ। ਪ੍ਰਬੁਧ = ਪ੍ਰਬੋਧ, ਸਿਆਣੇ, ਵਿਦਵਾਨ, ਕਵੀ ਜਨੋ। ਲੇਹੁ = ਲਵੋ। ਸੁਧਾਰ = ਸੋਧ, ਠੀਕ ਕਰ ਲਵੋ। ਬਿਚਾਰਿ = ਵਿਚਾਰ। ਕੈ = ਕਰਕੇ। ਸੁਧ = ਸਹੀ। ਅਸੁੱਧ = ਗਲਤ।

ਅਰਥ :

੧ ਹੇ ਮਹਾਨ ਸਿਆਣੇ ਕਵੀ ਜਨੋ ! ਮੈਨੂੰ ਸੇਵਕ ਜਾਣ ਕੇ ਮੁਆਫ਼ ਕਰ ਦੇਣਾ।
੨ ਗਲਤ ਜਾਂ ਸਹੀ ਅੱਖਰ ਵਿਚਾਰ ਕੇ ਸੋਧ ਕਰ ਲੈਣਾ (ਠੀਕ ਕਰ ਲੈਣਾ)।। ੩੮।।

**ਦੋਹਰਾ।।੧ ਹੌਂ ਅਨਾਥ ਕੇਤਕ ਸੁਮਤਿ ਵਰਨੌਂ ਮਾਲ ਬਿਚਾਰ।**
**੨ ਰਾਮ ਮਯਾ ਸਤਿਗੁਰੁ ਦਯਾ ਸਾਧਸੰਗਿ ਨਿਰਧਾਰ।। ੩੯।।**

ਪਦ ਅਰਥ :

ਹੌਂ = ਮੈਂ। ਅਨਾਥ = ਯਤੀਮ, ਕਵੀ ਦਾ ਨਾਂ। ਕੇਤਕ = ਕਿੰਨੀ-ਕੁ। ਸੁਮਤਿ = ਚੰਗੀ ਅਕਲ। ਵਰਨੌਂ = ਵਰਣਨ ਕਰਦਾ ਹਾਂ। ਮਾਲ ਬਿਚਾਰ = ਵਿਚਾਰਮਾਲਾ। ਮਯਾ = ਬਖਸ਼ਿਸ਼। ਦਯਾ = ਦਇਆ, ਕਿਰਪਾ। ਨਿਰਧਾਰ = ਨਿਰਣਾ ਕਰਕੇ।

ਅਰਥ :

੧ ਅਨਾਥ ਦਾਸ ਜੀ ਕਹਿੰਦੇ ਹਨ ਕਿ ਮੇਰੇ ਵਿੱਚ ਕਿੰਨੀ ਕੁ ਸਮਝ ਸੀ ਵਿਚਾਰਮਾਲਾ ਲਿਖਣ ਦੀ!
੨ ਇਹ ਤਾਂ ਪਰਮਾਤਮਾ ਦੀ ਕਿਰਪਾ, ਗੁਰੂ ਦੀ ਬਖਸ਼ਿਸ਼, ਸਤਸੰਗਤ ਦੇ ਸਹਾਰੇ ਨਿਰਣਾ ਕਰਕੇ (ਵਿਚਾਰਮਾਲਾ) ਲਿਖੀ ਹੈ।। ੩੯।।

**ਦੋਹਰਾ।। ੧ ਪੁਰੀ ਨਰੋਤਮ ਮਿਤ੍ਰ ਵਰੁ ਖਰੋ ਅਤਿਥਿ ਭਗਵਾਨ।**
**੨ ਬਰਨੀ ਮਾਲ ਬਿਚਾਰ ਮੈਂ ਤਿੰਹ ਆਗਜਾ ਪਰ ਮਾਨਿ।। ੪੦।।**

ਪਦ ਅਰਥ :

ਪੁਰੀ ਨਰੋਤਮ = ਨਰੋਤਮ ਪੁਰੀ ਕਵੀ ਜੀ ਦੇ ਇਕ ਮਿੱਤਰ ਦਾ ਨਾਂ ਹੈ। ਮਿਤ੍ਰ = ਦੋਸਤ, ਸੱਜਣ। ਵਰੁ = ਉਤਮ, ਸ੍ਰੇਸ਼ਟ। ਖਰੋ = ਚੰਗਾ। ਅਤਿਥਿ = ਸਾਧੂ, ਬਿਹੰਗਮ। ਬਰਨੀ = ਵਰਣਨ ਕੀਤੀ। ਤਿੰਹ = ਉਸ ਦੀ। ਆਗਜਾ = ਹੁਕਮ। ਪਰਮਾਨ = ਪਰ (ਭਲੀ ਪ੍ਰਕਾਰ) ਮਾਨ = ਮੰਨ ਕੇ।

ਅਰਥ :

੧ (ਗੁਜਰਾਤ ਵਿੱਚ) ਨਰੋਤਮ ਪੁਰੀ ਨਾਮ ਦੇ ਰੱਬ ਦਾ ਸਿਮਰਨ ਕਰਨ ਵਾਲੇ ਸਾਧੂ, ਜੋ ਮੇਰੇ ਪਰਮ ਮਿੱਤਰ ਹਨ।
੨ ਮੈਂ ਤਾਂ ਉਨ੍ਹਾਂ ਦੀ ਆਗਿਆ ਮੰਨ ਕੇ ਇਹ ਵਿਚਾਰਮਾਲਾ ਨਾਮੀ ਪੁਸਤਕ ਬਣਾਈ ਹੈ।। ੪੦।।

ਇਸ ਗ੍ਰੰਥ ਦੇ ਪੜ੍ਹਨ ਸੁਣਨ ਦਾ ਮਹਾਤਮ ਦਸਦੇ ਹਨ :

**ਦੋਹਰਾ।। ੧ ਲਿਖੇ ਪੜ੍ਹੇ ਅਤਿ ਪ੍ਰੀਤਿ ਜੁਤ ਅਰੁ ਪੁਨਿ ਕਰੇ ਬਿਚਾਰ।**
**੨ ਛਿਨ ਛਿਨ ਗਯਾਨ ਪ੍ਰਗਾਸ ਤਿਹਿੰ ਹੋਇ ਸੁ ਰਵਿ ਪ੍ਰਕਾਰ।। ੪੧।।**

**ਪਦ ਅਰਥ :**

ਲਿਖੇ = ਲਿਖੇਗਾ। ਪੜ੍ਹੇ = ਪੜ੍ਹੇਗਾ। ਅਤਿ = ਬਹੁਤ ਹੀ। ਪ੍ਰੀਤਿ = ਪ੍ਰੀਤੀ, ਪਿਆਰ। ਜੁਤ = ਨਾਲ। ਅਰੁ = ਅਤੇ। ਪੁਨਿ = ਫੇਰ। ਕਰੇ ਬਿਚਾਰ = ਵਿਚਾਰ ਕਰੇਗਾ। ਛਿਨ-ਛਿਨ = ਪਲ-ਪਲ, ਹਰੇਕ ਛਿਨ ਵਿੱਚ। ਪ੍ਰਗਾਸ ਗਜਾਨ = ਗਿਆਨ ਦਾ ਚਾਨਣ। ਤਿਹਿ = ਉਸ ਨੂੰ। ਰਵਿ = ਸੂਰਜ। ਪ੍ਰਕਾਰ = ਵਾਂਗ। ਸੁ = ਸ੍ਰੇਸ਼ਟ, ਉੱਤਮ।

**ਅਰਥ :**

੧ (ਇਸ ਪੁਸਤਕ ਦੇ ਸਾਰ-ਸਿਧਾਂਤ ਨੂੰ) ਜੋ ਲਿਖੇਗਾ, ਜਿਹੜਾ ਪੜ੍ਹੇਗਾ ਅਤੇ ਫੇਰ ਜੋ ਵੀ ਇਸ 'ਤੇ ਵਿਚਾਰ ਕਰੇਗਾ।

੨ ਜਿਵੇਂ ਸੂਰਜ ਦੀ ਰੋਸ਼ਨੀ ਪਲ-ਪਲ ਵਿੱਚ ਵਧਦੀ ਹੈ, ਉਵੇਂ ਹੀ ਉਸ ਮਨੁੱਖ ਦੇ ਦਿਲ ਵਿੱਚ ਗਿਆਨ ਰੂਪ ਰੌਸ਼ਨੀ ਦਾ ਵਾਧਾ ਹੋਵੇਗਾ।। ੪੧।।

**ਜਿਨ੍ਹਾਂ ਜਿਨ੍ਹਾਂ ਪੁਸਤਕਾਂ ਦਾ ਸਹਾਰਾ ਲਿਆ ਹੈ, ਉਹ ਕਵੀ ਜੀ ਦੱਸਦੇ ਹਨ :**

## ਦੋਹਰਾ।। ੧ ਗੀਤਾ ਭਗਵਤ ਕੋ ਮਤੋ ਏਕਾਦਸ ਕੀ ਜੁਗਤਿ।
## ੨ ਅਸਟਾਬਕ੍ਰ ਬਸਿਸਟ ਮੁਨਿ ਕਛੁਕ ਅਪਨੀ ਉਕਤਿ।। ੪੨।।

**ਪਦ ਅਰਥ :**

ਗੀਤਾ ਭਗਵਤ = ਸ੍ਰੀ ਮਦ ਭਗਵਤ ਗੀਤਾ[1]। ਕੋ = ਦਾ। ਮਤੋ = ਸਿਧਾਂਤ, ਨਿਚੋੜ। ਏਕਾਦਸ = ਗਿਆਰਵੇਂ ਅਧਿਆਇ-ਵਿੱਚੋਂ। ਕੀ = ਦੀ। ਜੁਗਤਿ = ਯੁਕਤੀ। ਅਸਟਾਬਕ੍ਰ = ਅਵਧੂਤ ਗੀਤਾ[2]। ਬਸਿਸਟ ਮੁਨਿ = ਵਸ਼ਿਸ਼ਟ ਮੁਨੀ ਦੇ ਯੋਗ ਵਸ਼ਿਸ਼ਟ ਗ੍ਰੰਥ ਦਾ ਸਾਰ। ਕਛੁਕ = ਕੁਝ-ਕੁ। ਉਕਤਿ = ਉਕਤੀ, ਕਥਨੀ, ਬਾਣੀ, ਬਚਨ।

**ਅਰਥ :**

੧ ਸ੍ਰੀ ਮਦ ਭਗਵਤ ਗੀਤਾ ਦੇ ਗਿਆਰਵੇਂ ਅਧਿਆਇ ਦੇ ਸਿਧਾਂਤ ਨੂੰ ਲੈ ਕੇ।

੨ ਅਸ਼ਟਾ ਵਕ੍ਰ ਰਿਖੀ ਰਚਿਤ ਅਵਧੂਤ ਗੀਤਾ ਦਾ ਵਿਚਾਰ, ਵਸ਼ਿਸ਼ਟ ਮੁਨੀ[3] ਦੇ ਯੋਗ ਵਸ਼ਿਸ਼ਟ ਗ੍ਰੰਥ ਵਿਚੋਂ ਨਿਚੋੜ ਲੈ ਕੇ ਕੁਝ-ਕੁ ਆਪਣੀ ਰਚਨਾ ਕਰਕੇ (ਇਹ ਵਿਚਾਰਮਾਲਾ ਨਾਮੀ ਪੁਸਤਕ ਲਿਖੀ ਹੈ)।। ੪੨।।

**ਗ੍ਰੰਥ ਸਮਾਪਤ ਹੋਣ ਦੀ ਤਾਰੀਖ**

## ਸੋਰਠਾ।। ੧ ਸਤ੍ਰਹ ਸੈ ਛਬੀਸ ਸੰਮਤ ਮਾਘਵ ਮਾਸ ਸੁਭ।
## ੨ ਮੋ ਮਤਿ ਜਿਤਿਕ ਹੁਤੀ ਸੁ ਤੇਤਿਕ ਵਰਨੀ ਪ੍ਰਗਟ ਕਰਿ।। ੪੩।।

---

੧ ਮਹਾਭਾਰਤ ਦੇ ਭੀਖਮ ਪਰਵ ਦਾ ਇਕ ਪਾਠ, ਜਿਸ ਦੇ ੧੮ ਅਧਿਆਇ ਹਨ, ਜਿਨ੍ਹਾਂ ਦੀ ਸਲੋਕ ਸੰਗਤਾ ੭੦੦ ਹੈ। ਕ੍ਰਿਸ਼ਨ ਜੀ ਨੇ ਕੁਰੁਖੇਤ੍ਰ ਦੇ ਮੈਦਾਨਿ-ਜੰਗ ਵਿਚ ਅਰਜੁਨ ਨੂੰ ਯੁੱਧ ਤੋਂ ਉਪਰਾਮ ਹੁੰਦਾ ਵੇਖ ਕੇ ਗੀਤਾ ਦਾ ਉਪਦੇਸ਼ ਕੀਤਾ ਹੈ। ਜਿਸ ਥਾਂ ਕ੍ਰਿਸ਼ਨ ਅਰਜੁਨ ਸੰਵਾਦ ਹੋਇਆ ਹੈ। ਉਸ ਦਾ ਨਾਉਂ "ਜਜੋਤਿਸਰ" ਹੈ ਹੁਣ ਉਥੇ ਸੁੰਦਰ ਗੀਤਾ ਭਵਨ ਬਣਾਇਆ ਗਿਆ ਹੈ। (ਮਹਾਨ ਕੋਸ਼, ਪੰਨਾ ੪੧੦)

੨ ਅਸਟਾਵਕ੍ਰ—ਇਕ ਰਿਖੀ, ਜਿਸ ਦੇ ਸਰੀਰ ਵਿੱਚ ਅੱਠ ਵਲ ਪੈਂਦੇ ਸਨ। ਇਹ ਉੱਦਾਲਕ ਦੀ ਪੁਤਰੀ ਸੁਮਤਿ (ਸੁਜਾਤਾ) ਦੇ ਗਰਭ ਤੋਂ ਕਹੋੜ ਬ੍ਰਾਹਮਣ ਦਾ ਪੁੱਤਰ ਸੀ। ਇਸ ਦਾ ਹਾਲ ਮਹਾਭਾਰਤ ਵਿੱਚ ਇਉਂ ਦੱਸਿਆ ਹੈ, ਜਦੋਂ ਮਾਤਾ ਦੇ ਗਰਭ ਵਿੱਚ ਸੀ, ਤਦ ਇਕ ਦਿਨ ਕਹੋੜ ਵਿਦਿਆਰਥੀਆਂ ਨੂੰ ਵੇਦ ਪਾਠ ਦੱਸ ਰਿਹਾ ਸੀ ਕਿ ਗਰਭ 'ਚੋਂ ਬਾਲਕ ਨੇ ਪਿਤਾ ਨੂੰ ਆਖਿਆ—'ਆਪ ਵੇਦ ਪਾਠ ਅਸ਼ੁੱਧ ਕਰ ਰਹੇ ਹੋ।' ਇਸ ਪੁਰ ਕਹੋੜ ਨੂੰ ਬੜਾ ਕ੍ਰੋਧ ਆਇਆ ਅਤੇ ਉਸ ਨੇ ਸਰਾਪ ਦੇ ਦਿੱਤਾ ਕਿ ਏਹ ਲੜਕਾ ਵਿੰਗੀ ਅੰਗਾਂ ਵਾਲਾ ਹੋਵੇ। ਇਸ ਲਈ ਇਸ ਦੇ ਅਸ਼ਟ (ਅੱਠ) ਅੰਗ (ਵਕ੍ਰ) ਵਿੰਗੇ ਹੋ ਗਏ। (ਮਹਾਨ ਕੋਸ਼, ਪੰਨਾ ੨੬)

੩ ਇਹ ਵੈਦਿਕ ਰਿਖੀ ਰਿਗਵੇਦ ਦੇ ਕਈ ਮੰਤਰਾਂ ਦਾ ਕਰਤਾ ਹੈ। ਉਰਵਸ਼ੀ ਅਪਸਰਾ ਨੂੰ ਦੇਖ ਕੇ ਮਿਤ੍ਰਾਵਰੁਣ ਦਾ ਵੀਰਜ ਪਾਤ ਹੋਣ ਪੁਰ ਪ੍ਰਿਥਵੀ ਤੋਂ ਇਸ ਦੀ ਉਤਪਤੀ ਲਿਖੀ ਹੈ। ਇਹ ਨਿਮਿ ਰਾਜਾ ਦਾ ਪੁਰੋਹਤ, ਰਾਮਚੰਦ੍ਰ ਜੀ ਦਾ ਗੁਰੂ ਅਤੇ ਵੇਦਾਂਤ ਦਾ ਪ੍ਰਚਾਰਕ ਹੋਇਆ ਹੈ। (ਦੇਖੋ ਮਹਾਨ ਕੋਸ਼, ਪੰਨਾ ੯੨੫)

**ਪਦ ਅਰਥ :**

ਸਤ੍ਰਹ = ਸਤਾਰਾਂ (੧੭)। ਸੈ = ਸੌ। ਛਬੀਸ = ੨੬ (ਛੱਬੀ)। ਸੰਮਤ = ਬਿਕ੍ਰਮੀ ਸੰਮਤ ੧੭੨੬। ਮਾਘਵ - ਮਾਘ। ਮਾਸ = ਮਹੀਨਾ। ਸੁਭ = ਚੰਗਾ, ਸ੍ਰੇਸ਼ਟ। ਮੋ = ਮੇਰੀ। ਮਤਿ = ਅਕਲ, ਸਮਝ। ਜਿਤਿਕ = ਜਿੰਨੀ ਕੁ। ਹੁਤੀ = ਸੀ। ਸੁ = ਉਹ। ਤੇਤਿਕ = ਓਨੀ-ਕੁ। ਵਰਨੀ = ਬਿਆਨ ਕੀਤੀ। ਪ੍ਰਗਟ ਕਰਿ = ਜ਼ਾਹਿਰ ਕਰਕੇ।

**ਅਰਥ :**

੧ ੧੭੨੬ ਬਿਕ੍ਰਮੀ ਸੰਮਤ ਸੀ ਤੇ ਮਾਘ ਦਾ ਬਹੁਤ ਸੋਹਣਾ ਮਹੀਨਾ ਸੀ।

੨ ਮੇਰੇ ਪਾਸ ਜਿੰਨੀ-ਕੁ ਅਕਲ ਸੀ, ਉਸ ਅਕਲ ਅਨੁਸਾਰ ਮੈਂ ਇਹ ਵਿਚਾਰਮਾਲਾ ਜ਼ਾਹਿਰਾ ਤੌਰ 'ਤੇ ਬਿਆਨ ਕੀਤੀ ਹੈ॥ ੪੩॥

***ਇਤਿ ਸ੍ਰੀ ਬਿਚਾਰਮਾਲਾ ਆਠਵੋਂ ਬਿਸ੍ਰਾਮ॥***



ਟੀਕਾਕਾਰ

# ਪੰਡਿਤ ਨਰੈਣ ਸਿੰਘ ਜੀ ਗਿਆਨੀ

(ਲਾਹੌਰ ਮੁਜੰਗਾਂ ਵਾਲੇ)

## ਸੁੰਦਰ ਗੁਟਕਾ ਸਟੀਕ ਵੱਡਾ

ਇਸ ਵਿਚ ਜਪੁਜੀ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਜਾਪ ਸਾਹਿਬ, ਸਵਯੇ, ਆਸਾ ਦੀ ਵਾਰ, ਅਨੰਦ ਸਾਹਿਬ ਵੱਡਾ, ਅਰਦਾਸ ਸੁਖਮਨੀ ਸਾਹਿਬ, ਸਲੋਕ ਮਹਲਾ ੯ ਇਨ੍ਹਾਂ ਬਾਣੀਆਂ ਦਾ ਟੀਕਾ ਹੈ। ਕਿਤਾਬੀ ਸਾਈਜ਼ ਭੇਟਾ 150/-

## ਨਿਤਨੇਮ ਸਟੀਕ ਵੱਡਾ

ਜਪੁਜੀ ਸਾਹਿਬ, ਸ਼ਬਦ ਹਜ਼ਾਰੇ, ਰਹਿਰਾਸ, ਕੀਰਤਨ ਸੋਹਿਲਾ, ਅਨੰਦ ਸਾਹਿਬ, ਜਾਪੁ ਸਾਹਿਬ, ਸਵਯੇ, ਅਰਦਾਸ ਇਹਨਾਂ ਸਭਨਾਂ ਬਾਣੀਆਂ ਦੇ ਅਰਥ ਇਸ ਪੁਸਤਕ ਵਿਚ ਹਨ। ਭੇਟਾ 80/-

## ਸੁਖਮਨੀ ਸਾਹਿਬ ਸਟੀਕ ਵੱਡਾ ਸਾਈਜ਼

ਸੁਖਮਨੀ ਸਾਹਿਬ ਦਾ ਸੰਪ੍ਰਦਾਈ ਟੀਕਾ ਭੇਟਾ 50/-

ਪੰਜ ਗ੍ਰੰਥੀ ਸਟੀਕ ਭੇਟਾ 150/-

ਦਸ ਗ੍ਰੰਥੀ ਸਟੀਕ ਪਾ : ੧੦

ਮੁਕੰਮਲ ਦੋਵੇਂ ਭਾਗ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀਆਂ ਮੁਖਵਾਕ ਬਾਣੀਆਂ ਸ੍ਰੀ ਜਾਪੁ ਸਾਹਿਬ, ਸ੍ਰੀ ਅਕਾਲ ਉਸਤੁਤ, ਚੰਡੀ ਚਲਿੱਤ੍ਰ ਪਹਿਲਾ, ਚੰਡੀ ਚਲਿੱਤ੍ਰ ਦੂਜਾ, ਚੰਡੀ ਦੀ ਵਾਰ, ਬਚਿਤ੍ਰ ਨਾਟਕ ਅਤੇ ਗਿਆਨ ਪ੍ਰਬੋਧ ਦਾ ਟੀਕਾ ਸੁਖੈਨ ਕੀਤਾ ਗਿਆ ਹੈ।

ਭੇਟਾ 200/-

ਮਿਲਣ ਦਾ ਪਤਾ :—

## ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੋ:

ਪੁਸਤਕਾਂ ਵਾਲੇ

ਗਲੀ ਨੰ: 8, ਬਾਗ ਰਾਮਾਨੰਦ, ਅੰਮ੍ਰਿਤਸਰ, ਫੋਨ : 545421

